

ੴ ਵਾਹਿਗੁਰੂ ਜੀ ਕੀ ਫ਼ਤਹ ॥



# ਸਿਰਦਾਰ ਕਪੂਰ ਸਿੰਘ ਦੇ ਚੋਣਵੇਂ ਲੇਖ




ਅਨੁਵਾਦਕ
ਡਾ: ਗੁਰਸ਼ਰਨ ਜੀਤ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।

ਭੇਟਾ ਰਹਿਤ

# ਦੋ-ਸ਼ਬਦ

ਸਿਰਦਾਰ ਕਪੂਰ ਸਿੰਘ ਜੀ ਇਸ ਸਦੀ ਦੇ ਮਹਾਨ ਸਿੱਖ ਵਿਦਵਾਨ ਹੋਏ ਹਨ। ਆਪ ਜੀ ਦੀ ਵਿਦਵਤਾ ਸਰਬ-ਪ੍ਰਵਾਣਿਤ ਹੈ। ਆਪ ਜੀ ਸਿੱਖ ਧਰਮ ਅਤੇ ਸਿੱਖ ਇਤਿਹਾਸ ਬਾਰੇ ਇਕ ਅਧਿਕਾਰੀ ਮੰਨੇ ਜਾਂਦੇ ਹਨ। ਸਿਰਦਾਰ ਜੀ ਨੇ ਦਰਜਨਾਂ ਲੇਖਾਂ ਅਤੇ ਕਈ ਪੁਸਤਕਾਂ ਨਾਲ ਸਿੱਖ ਸਾਹਿਤ ਨੂੰ ਮਾਲਾ-ਮਾਲ ਕੀਤਾ ਹੈ। ਆਪਜੀ ਦੀਆਂ ਕੁਝ ਪੁਸਤਕਾਂ ਪਿੱਛੇ ਜਿਹੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਛਾਪੀਆਂ ਹਨ। ਉਨ੍ਹਾਂ ਦੇ ਵੱਖ-ਵੱਖ ਕੀਮਤੀ ਲੇਖ ਕਈ ਰਸਾਲਿਆਂ ਆਦਿ ਵਿਚ ਵੀ ਛਪਦੇ ਰਹੇ। ਪਰ ਇਹ ਸਾਰਾ ਸਾਹਿਤ ਆਮ ਸਿੱਖ ਪਾਠਕ ਲਈ ਅਪਹੁੰਚ ਬਣਿਆ ਰਿਹਾ ਹੈ ਕਿਉਂਕਿ ਇਹ ਬਹੁਤਾ ਸਾਹਿਤ ਅੰਗਰੇਜ਼ੀ ਵਿਚ ਹੈ ਅਤੇ ਸਿਰਦਾਰ ਕਪੂਰ ਸਿੰਘ ਜੀ ਦੀ ਅੰਗਰੇਜ਼ੀ ਵੀ ਆਮ ਨਹੀਂ ਸੀ। ਉਪਰੋਂ ਲੰਬੇ ਵਾਕ ਪਾਠਕ ਨੂੰ ਚੱਕਰ ਵਿਚ ਪਾ ਛੱਡਦੇ ਹਨ।

ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਸਿਰਦਾਰ ਜੀ ਦੀ ਪੁਸਤਕ ***ਸਾਚੀ ਸਾਖੀ*** ਅਤੇ ਕੁਝ ਚੋਣਵੇਂ ਅੰਗਰੇਜ਼ੀ ਲੇਖ ਟ੍ਰੈਕਟਾਂ ਦੇ ਰੂਪ ਵਿਚ ਛਾਪਦੀ ਆ ਰਹੀ ਹੈ। ਉਨ੍ਹਾਂ ਲੇਖਾਂ ਦਾ ਇਹ ਪੰਜਾਬੀ ਅਨੁਵਾਦ ਡਾ: ਗੁਰਸ਼ਰਨ ਜੀਤ ਸਿੰਘ ਹੁਰਾਂ ਨੇ ਕਰਕੇ ਪੰਜਾਬੀ ਜਾਣਨ ਵਾਲੇ ਗੁਰੂ-ਪ੍ਰੇਮੀਆਂ ਦੀ ਇੱਛਾ ਪੂਰੀ ਕਰ ਦਿੱਤੀ ਹੈ। ਆਸ ਹੈ ਸਿੱਖ ਸੰਗਤਾਂ ਇਸ ਯਤਨ ਦਾ ਸੁਆਗਤ ਕਰਨਗੀਆਂ।

ਗੁਰੂ ਪੰਥ ਦਾ ਦਾਸ

**ਸੁਰਜੀਤ ਸਿੰਘ**

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

# ਸਿੱਖ ਮੱਤ ਅਤੇ ਸੰਸਾਰ*

੩ ਨਵੰਬਰ ੧੯੭੪ ਈ: ਨੂੰ ਇਸ ਪਰਚੇ ਦੇ ਵਿਦਵਾਨ ਲੇਖਕ ਸਿਰਦਾਰ ਕਪੂਰ ਸਿੰਘ ਜੀ ਕੈਨੇਡਾ (ਟੋਰਾਂਟੋ) ਗਏ। ਉਥੇ ਜਾ ਕੇ ਉਨ੍ਹਾਂ ਨੂੰ ਇਹ ਜਾਣਕਾਰੀ ਮਿਲੀ ਕਿ ਉਥੋਂ ਦੀ ਯੂਨੀਵਰਸਿਟੀ ਦੇ ਇਕ ਵਿਭਾਗ ਵੱਲੋਂ ੫ ਨਵੰਬਰ ਨੂੰ ਇਕ ਸਭਾ ਕੀਤੀ ਜਾ ਰਹੀ ਹੈ ਜਿਸ ਵਿੱਚ ਇਹ ਵੀਚਾਰ ਕੀਤੀ ਜਾਣੀ ਸੀ ਕਿ 'ਸੰਸਾਰ ਦੇ ਸਾਰੇ ਧਰਮ ਮਿਲ ਕੇ ਦੁਨੀਆਂ ਨੂੰ ਦਰਪੇਸ਼ ਜੰਗ ਤੇ ਭੁੱਖਮਰੀ ਦੇ ਖ਼ਤਰਿਆਂ ਦੇ ਹੱਲ ਲਈ ਜਿਹੜੀ ਕਿ ਅਜੋਕੇ ਮਨੁੱਖੀ ਸਮਾਜ ਦੀ ਫ਼ੌਰੀ ਲੋੜ ਹੈ, ਕੀ ਕਰ ਸਕਦੇ ਹਨ?'

ਸਿਰਦਾਰ ਕਪੂਰ ਸਿੰਘ ਜੀ ਨੇ ਦੇਖਿਆ ਕਿ ਆਯੋਜਕਾਂ ਨੇ ਕਿਸੇ ਸਿੱਖ ਨੂੰ ਇਸ ਵੀਚਾਰ ਵਿੱਚ ਹਿੱਸਾ ਲੈਣ ਲਈ ਨਹੀਂ ਬੁਲਾਇਆ ਸੀ, ਭਾਵੇਂ ਕਿ ਇਸ ਇਕੱਠ ਲਈ ਪਿਛਲੇ ਇਕ ਸਾਲ ਤੋਂ ਤਿਆਰੀਆਂ ਕੀਤੀਆਂ ਜਾ ਰਹੀਆਂ ਸਨ।

ਜਦੋਂ ਉਨ੍ਹਾਂ ਨੇ ਇਸ ਦਾ ਕਾਰਣ ਜਾਨਣਾ ਚਾਹਿਆ ਤਾਂ ਦੱਸਿਆ ਗਿਆ ਕਿ ਸਿੱਖ ਧਰਮ ਨੂੰ ਵਿਸ਼ਵ ਧਰਮ ਅਤੇ ਸੁਤੰਤਰ ਧਰਮ ਨਹੀਂ ਮੰਨਿਆ ਜਾਂਦਾ। ਇਹ ਮੰਨ ਲਿਆ ਗਿਆ ਹੈ ਕਿ ਜੇ ਚਰਚਾ ਦੌਰਾਨ ਸਿੱਖ ਧਰਮ ਦਾ ਕੋਈ ਹਵਾਲਾ ਕਿਧਰੇ ਦੇਣਾ ਜ਼ਰੂਰੀ ਹੋ ਗਿਆ ਤਾਂ ਇਹ ਕੰਮ ਹਿੰਦੂ ਮੱਤ ਦੇ ਪ੍ਰਤੀਨਿਧੀ ਕਰ ਲੈਣਗੇ।

ਸਿਰਦਾਰ ਜੀ ਨੇ ਇਸ ਚਰਚਾ ਵਿੱਚ ਸਿੱਖਾਂ ਦੇ ਬੁਲਾਰੇ ਵਜੋਂ ਸ਼ਾਮਲ ਹੋਣ ਦੀ ਇੱਛਾ ਪ੍ਰਗਟ ਕੀਤੀ ਤਾਂ ਉਨ੍ਹਾਂ ਨੂੰ ਇਸ ਲਈ ਧੰਨਵਾਦ ਸਹਿਤ ਰਸਮੀ ਸੱਦਾ ਦਿੱਤਾ ਗਿਆ।

ਇਸ ਮੌਕੇ ਹਿੰਦੂ, ਬੁੱਧ (ਹੀਨਯਾਨ, ਮਹਾਯਾਨ, ਤੰਤਰਯਾਨ, ਤਿੱਬਤੀ ਬੁੱਧ ਧਰਮ) ਧਰਮਾਂ ਦੇ ਪ੍ਰਤੀਨਿਧ ਭਾਰਤ, ਲੰਕਾ, ਤਿੱਬਤ, ਕੋਰੀਆ, ਉੱਤਰੀ ਵੀਅਤਨਾਮ ਤੇ ਭੂਟਾਨ ਵਿੱਚੋਂ ਅਤੇ ਇਸਲਾਮ ਦੇ ਸੁੰਨੀ, ਸ਼ੀਆ, ਅਹਿਮਦੀ ਤੇ ਇਸਮਾਇਲੀ ਫ਼ਿਰਕਿਆਂ ਦੇ ਪ੍ਰਤੀਨਿਧ ਅਤੇ ਮਸੀਹੀ ਧਰਮ ਦੇ ਪ੍ਰਮੁਖ ਫ਼ਿਰਕਿਆਂ ਦੇ ਤੇ ਯਹੂਦੀ ਮੱਤ ਦੇ ਕੋਈ ੫੦-੬੦ ਸ੍ਰੇਸ਼ਟ ਪ੍ਰਤੀਨਿਧ ਪਹੁੰਚੇ ਹੋਏ ਸਨ।

ਸਿਰਦਾਰ ਕਪੂਰ ਸਿੰਘ ਜੀ ਨੇ ਇਸ ਛੋਟੇ ਜਿਹੇ ਪਰਚੇ ਵਿੱਚ ਇਹ ਮੱਤ ਪ੍ਰਸਤੁਤ ਕੀਤਾ ਹੈ ਕਿ ਸੰਸਾਰ ਨੂੰ ਦਰਪੇਸ਼ ਜਿਨ੍ਹਾਂ, ਮੁਸ਼ਕਲਾਂ ਬਾਰੇ ਇਹ ਪ੍ਰਤੀਨਿਧ ਵੀਚਾਰ ਕਰਨ ਲਈ ਪਹੁੰਚੇ ਹਨ, ਉਨ੍ਹਾਂ ਪ੍ਰਤੀ ਸਿੱਖ ਧਰਮ ਦੀ ਪਹੁੰਚ ਬਹੁਤ ਮਹੱਤਵ ਰੱਖਦੀ ਹੈ।

*— ਅਨੁਵਾਦਕ*

ਮੇਰਾ ਖ਼ਿਆਲ ਹੈ ਕਿ ਧਰਮਾਂ ਦੀ ਬਾਹਰੀ ਦਿੱਖ ਤੇ ਮਰਯਾਦਾ ਦੇ ਨੁਕਤੇ ਤੋਂ ਸਰਸਰੀ ਨਜ਼ਰ ਨਾਲ ਵੇਖਿਆਂ ਵੱਖ-ਵੱਖ ਧਰਮਾਂ ਨੂੰ ਪੰਜ ਸ਼੍ਰੇਣੀਆਂ ਵਿੱਚ ਰੱਖਿਆ ਜਾ ਸਕਦਾ ਹੈ :

---

* ਇਹ ਲੇਖ 'The Sikh Courier' ਨਾਮੀ ਰਸਾਲੇ ਵਿੱਚੋਂ ਲੈ ਕੇ ਧੰਨਵਾਦ ਸਹਿਤ ਅਨੁਵਾਦ ਰੂਪ ਵਿਚ ਛਾਪਿਆ ਜਾ ਰਿਹਾ ਹੈ।

(੧) ਪਹਿਲੀ ਸ੍ਰੇਣੀ ਵਿਚ ਉਹ ਮੱਤ ਆਉਂਦੇ ਹਨ ਜਿਨ੍ਹਾਂ ਦਾ ਆਧਾਰ ਨਸਲ ਹੈ ਤੇ ਇਨ੍ਹਾਂ ਮੱਤਾਂ ਦਾ ਨਿਸ਼ਚਾ ਹੈ ਕਿ ਰੱਬ ਵੱਲੋਂ ਪ੍ਰਾਪਤ ਹੋਣ ਵਾਲੇ ਲਾਭਾਂ ਦੇ ਅਧਿਕਾਰੀ ਉਨ੍ਹਾਂ ਨੂੰ ਮੰਨਣ ਵਾਲੇ ਅਨੁਯਾਈ ਹੀ ਹਨ ; ਇਨ੍ਹਾਂ ਮੱਤਾਂ ਦੇ ਅਨੁਯਾਈਆਂ ਦਾ ਵਿਸ਼ਵਾਸ ਹੁੰਦਾ ਹੈ ਕਿ ਉਨ੍ਹਾਂ ਦਾ ਮੱਤ ਰੱਬ ਵੱਲੋਂ ਥਾਪੇ ਸ੍ਰੇਸ਼ਟ-ਵਰਗ ਭਾਵ 'ਚੁਣੇ ਹੋਏ ਲੋਕਾਂ' ਲਈ ਸਦੀਵੀ ਤੌਰ 'ਤੇ ਰਾਖਵਾਂ ਹੈ, ਜਿਨ੍ਹਾਂ ਨੇ ਰੱਬ ਨਾਲ ਇਕਰਾਰ ਕੀਤਾ ਹੈ। ਯਹੂਦੀ ਮੱਤ ਇਸ ਸ੍ਰੇਣੀ ਦੇ ਧਰਮਾਂ ਦੀ ਉੱਘੀ ਮਿਸਾਲ ਹੈ।

(੨) ਦੂਜੀ ਸ੍ਰੇਣੀ ਵਿਚ ਉਹ ਮੱਤ ਆਉਂਦੇ ਹਨ ਜਿਨ੍ਹਾਂ ਦਾ ਦਾਅਵਾ ਹੈ ਕਿ ਉਹ ਸਾਰੇ ਲੋਕਾਂ ਲਈ ਖੁਲ੍ਹੇ ਹਨ, ਬਸ਼ਰਤੇ ਕਿ ਲੋਕ ਉਨ੍ਹਾਂ ਦੇ ਧਰਮ ਨੂੰ ਧਾਰਨ ਕਰਨ ਅਤੇ ਉਨ੍ਹਾਂ ਦੇ ਧਰਮ ਦੇ ਸੂਤਰਾਂ ਨੂੰ ਸੱਚ ਦਾ ਇੱਕੋ ਇਕ ਖ਼ਜ਼ਾਨਾ ਪ੍ਰਵਾਨ ਕਰ ਲੈਣ। ਵਿਸ਼ਵ ਵਿਆਪੀ ਧਰਮਾਂ ਦੀ ਇਸ ਸ੍ਰੇਣੀ ਵਿਚ ਮਸੀਹੀ ਧਰਮ ਤੇ ਇਸਲਾਮ ਗਿਣੇ ਜਾ ਸਕਦੇ ਹਨ।

(੩) ਤੀਜੀ ਸ੍ਰੇਣੀ ਵਿਚ ਉਹ ਮੱਤ ਆਉਂਦੇ ਹਨ ਜਿਹੜੇ ਇਸ ਗੱਲ ਉੱਪਰ ਜ਼ੋਰ ਦਿੰਦੇ ਹਨ ਕਿ ਸਰਵੁੱਚ ਧਾਰਮਿਕ ਅਨੁਭਵ ਵਿਸ਼ੇਸ਼ ਭੂਗੋਲਿਕ ਤੇ ਸਭਿਆਚਾਰਕ ਵਾਤਾਵਰਣ ਦੇ ਸੰਦਰਭ ਵਿਚ ਜੀਵਾਤਮਾ ਦੇ ਕਈ ਜਨਮਾਂ ਤੇ ਪੁਨਰ-ਜਨਮਾਂ ਦੀ ਲੜੀ ਦਾ ਅੰਤਮ ਸਿੱਟਾ ਹੁੰਦਾ ਹੈ। ਸਪੱਸ਼ਟ ਹੈ ਕਿ ਇਸ ਸ੍ਰੇਣੀ ਦੇ ਮੱਤਾਂ ਅਨੁਸਾਰ ਸੱਚੇ ਧਰਮ ਦਾ ਮਾਰਗ ਤੇ ਪ੍ਰਾਪਤੀਆਂ, ਕੇਵਲ ਵਿਸ਼ੇਸ਼ ਨਸਲ ਤੇ ਖ਼ਾਸ ਭੂਗੋਲਿਕ ਖਿੱਤੇ ਦੇ ਲੋਕਾਂ ਤਕ ਹੀ ਸੀਮਤ ਹਨ। ਇਸ ਕਰਕੇ ਕੋਈ ਹਿੰਦੂ ਦਾਅਵਾ ਕਰਦਾ ਹੈ, "ਰੱਬ ਦੀ ਵਿਸ਼ੇਸ਼ ਕਿਰਪਾ ਕਰਕੇ ਹੀ - ਕੋਈ ਮਨੁੱਖ ਹਿੰਦੂ ਵਜੋਂ ਭਾਰਤ ਦੀ ਪਵਿੱਤਰ ਧਰਤੀ ਉੱਪਰ ਜਨਮ ਲੈਂਦਾ ਹੈ; ਹੋਰ ਥਾਂਵਾਂ 'ਤੇ ਜੰਮਣਾ ਦੁੱਖ ਤੇ ਨਿਰਾਸ਼ਤਾ ਦੇਣ ਵਾਲਾ, ਵਿਅਰਥ ਜਨਮ ਹੈ।" ***ਵਿਸ਼ਨੂੰ ਪੁਰਾਣ*** ਵਿਚ ਲਿਖਿਆ ਗਿਆ ਹੈ :

कृष्णानुग्रहतो लब्ध्वा मानव जन्म भारते,
अन्यस्थाने वृथा जन्म निष्फलन्य गतागतम् ।।

—विष्णु पुराण

ਇਸ ਸਿਧਾਂਤ ਦੀ ਮੂਲ ਧਾਰਨਾ ਇਹ ਹੈ ਕਿ ਵਰਤਮਾਨ ਸਮੇਂ ਦੇ ਅਣਗਿਣਤ ਨਿੱਜੀ ਅਨੁਭਵ ਅਤੇ ਸਰੀਰਕ ਲੱਛਣ, ਪਿਛਲੇ ਕੀਤੇ ਕਰਮਾਂ ਦੀ ਰਹਿੰਦ-ਖੂੰਹਦ ਦਾ ਹੀ ਪ੍ਰਗਟਾਵਾ ਹੈ। ਇਕ ਹਿੰਦੂ ਅਨੁਸਾਰ ਪਹਿਲੀਆਂ ਦੋਹਾਂ ਸ਼੍ਰੇਣੀਆਂ ਦੇ ਮੱਤਾਂ ਨੂੰ ਮੰਨਣ ਵਾਲਿਆਂ ਦੇ ਅਸਪੱਸ਼ਟ ਵਰਤਾਰਿਆਂ ਤੇ ਰਹੱਸਵਾਦੀ ਸ਼ਕਤੀਆਂ ਦੇ ਗਹਿਰੇ ਅਧਿਐਨ ਬਾਅਦ ਜਿਹੜੀਆਂ ਖ਼ਾਮੀਆਂ ਨਜ਼ਰ ਆਉਂਦੀਆਂ ਹਨ, ਉਨ੍ਹਾਂ ਦੀ ਸਮਝ ਹਿੰਦੂ ਮੱਤ ਦੀ ਪੂਰਬ-ਵਰਣਿਤ ਧਾਰਨਾ ਨੂੰ ਮੰਨਣ ਤੇ ਸਵੀਕਾਰਨ ਨਾਲ ਹੀ ਆ ਸਕਦੀ ਹੈ। ਇਹੀ ਭਾਰਤ ਵਿਚ ਕਿਸੇ ਹਿੰਦੂ ਪਰਿਵਾਰ

ਵਿੱਚ ਜਨਮ ਲੈਣ ਦੇ ਦਾਅਵੇ ਨੂੰ ਤਰਕ ਪ੍ਰਦਾਨ ਕਰਦੀ ਹੈ।

(੪) ਚੌਥੀ ਸ਼੍ਰੇਣੀ ਦੇ ਮੱਤਾਂ ਦੀ ਮੂਲ ਧਾਰਨਾ ਇਹ ਹੈ ਕਿ ਧਾਰਮਿਕ ਅਨੁਭਵ ਗੈਰ-ਬੌਧਿਕ ਤੇ ਅਕਥ ਹੁੰਦਾ ਹੈ, ਇਸ ਦਾ ਅਰਥ ਇਹ ਹੈ ਕਿ ਧਾਰਮਿਕ ਅਨੁਭਵ ਧਰਮ ਦੀ ਵਿਵਹਾਰਕ ਪੱਧਰ ਉੱਪਰ 'ਉਪਾਅ' ਭਾਵ ਕਿ ਆਰਜ਼ੀ ਸਾਧਨ ਹੈ ਨਾ ਕਿ ਸਿਧਾਂਤ, ਸੰਕਲਪ ਜਾਂ ਵਿਸ਼ਵਾਸ। ਇਹ ਉਪਾਅ ਉਸ ਹਸਤੀ ਵਾਂਗ ਅਸਥਿਰ ਹੁੰਦੇ ਹਨ ਜਿਸ ਨੂੰ ਰੂਹਾਨੀ ਖ਼ੁਰਾਕ ਪ੍ਰਦਾਨ ਕਰਨ ਦਾ ਇਹ ਸਾਧਨ ਹੁੰਦੇ ਹਨ। ਬੁੱਧ ਧਰਮ ਜਿਹੜਾ ਕਿ ਹਿੰਦੂ ਧਰਮ ਦਾ ਹੀ ਇਕ ਨਿਰਯਾਤ ਰੂਪ ਹੈ, ਇਸ ਸ਼੍ਰੇਣੀ ਦਾ ਮੱਤ ਹੈ। ਬੁਧ ਮੱਤ ਦੀਆਂ ਕਈ ਸ਼ਾਖ਼ਾਵਾਂ ਹਨ ਜਿਵੇਂ : 'ਹੀਨਯਾਨ' ਜਿਸ ਨੂੰ ਮੂਲ ਰੂਪ ਵਿੱਚ ਨੈਤਿਕ-ਦਾਰਸ਼ਨਿਕ ਧਰਮ ਕਿਹਾ ਜਾਂਦਾ ਹੈ, 'ਮਹਾਯਾਨ', 'ਵੈਰਯਾਨ', 'ਤੰਤਰਯਾਨ', 'ਮੰਤਰਯਾਨ', 'ਤਿੱਬਤੀ ਬੁੱਧ ਮੱਤ' ਅਤੇ 'ਜੇਨੱ'।

(੫) ਧਰਮਾਂ ਦੀ ਪੰਜਵੀਂ ਸ਼੍ਰੇਣੀ ਵਿਚ ਉਹ ਧਰਮ ਹਨ ਜਿਨ੍ਹਾਂ ਦਾ ਨਿਸ਼ਾਨਾ ਕੱਟੜਤਾ ਤਿਆਗਣਾ ਹੈ ਅਤੇ ਇਹ ਉਸ ਧਾਰਮਿਕ ਅਨੁਭਵ ਵੱਲ ਸੇਧਿਤ ਕਰਦੇ ਹਨ ਜਿਸ ਨੂੰ ਹਰ ਧਰਮ ਦਾ ਅਨੁਯਾਈ ਅਨੁਭਵ ਕਰ ਸਕਦਾ ਹੈ ; ਇਸ ਲਈ ਇਹ ਧਰਮ ਕਿਸੇ ਸਿਧਾਂਤ, ਕਿਸੇ ਵਿਸ਼ਵਾਸ ਨਾਲ ਟਕਰਾਉਂਦੇ ਨਹੀਂ ਅਤੇ ਇਨ੍ਹਾਂ ਦਾ ਨਿਸ਼ਾਨਾ ਧਰਮ ਬਦਲੀ ਨਹੀਂ ਸਗੋਂ ਧਾਰਮਿਕ ਜੀਵਨ ਜੀਊਣਾ ਹੈ ਅਤੇ ਇਉਂ ਇਹ ਧਰਮ ਇਕ ਪੁੱਲ ਵਾਂਗ ਕੰਮ ਕਰਦੇ ਹਨ ਨਾ ਕਿ ਵਿਸ਼ਵਵਿਆਪੀ ਜੇਤੂ ਵਾਂਗ, ਜਿਵੇਂ ਕਿ ਇਸਲਾਮ ਤੇ ਮਸੀਹੀ ਧਰਮਾਂ ਦੀ ਕੋਸ਼ਿਸ਼ ਰਹਿੰਦੀ ਹੈ ਕਿ ਲੋਕ ਵੱਧ ਤੋਂ ਵੱਧ ਉਨ੍ਹਾਂ ਦੇ ਹੀ ਧਰਮ ਵਿਚ ਸ਼ਾਮਲ ਹੋਣ। ਸਿੱਖ ਧਰਮ, ਪੰਜਵੀਂ ਸ਼੍ਰੇਣੀ ਦਾ ਧਰਮ ਹੈ ਜਿਹੜਾ ਕਿ ਦੂਜੇ ਸਿਧਾਂਤਾਂ ਤੇ ਵਿਸ਼ਵਾਸਾਂ ਨੂੰ ਪੂਰੀ ਤਰ੍ਹਾਂ ਰੱਦ ਨਹੀਂ ਕਰਦਾ, ਸਗੋਂ ਧਰਮ ਬਦਲਣ ਦੀ ਥਾਂ ਸੰਵਾਦ ਦੀ ਯਾਚਨਾ ਕਰਦਾ ਹੈ ਤਾਂ ਜੋ ਧਾਰਮਿਕ ਤੰਗ-ਨਜ਼ਰੀ ਤੋਂ ਅੱਗੇ ਵਧਿਆ ਜਾਵੇ। ਇਹ ਇਸ ਗੱਲ ਦਾ ਪ੍ਰਚਾਰ ਕਰਦਾ ਹੈ ਕਿ ਨਾ ਤਾਂ ਵਿਸ਼ਵ-ਵਿਆਪੀ ਸੰਕਲਪ ਦਿੱਤਾ ਜਾਵੇ ਨਾ ਸੰਸ਼ਲੇਸ਼ਨ ਜਾਂ ਸਮਨਵੈ ਕਰਕੇ ਧਰਮਾਂ ਨੂੰ ਮਿਲਾਇਆ ਜਾਵੇ ਬਲਕਿ ਹਰ ਕਿਸੇ ਨੂੰ ਆਪਣੇ ਧਰਮ ਦੀ ਸੋਚ, ਸ਼ਰਧਾ ਤੇ ਕਰਮ ਵਿੱਚ ਗਹਿਰਾਈ ਤੀਕ ਜਾਣਾ ਚਾਹੀਦਾ ਹੈ। ਇਸ ਦਾ ਖ਼ਿਆਲ ਹੈ ਕਿ ਹਰ ਜਿਊਂਦੇ ਧਰਮ ਦੀ ਗਹਿਰਾਈ ਵਿੱਚ ਕੋਈ ਅਜਿਹਾ ਨੁਕਤਾ ਹੁੰਦਾ ਹੈ ਜਿਹੜਾ ਇਸ ਦੇ ਮਹੱਤਵ ਨੂੰ ਖੋਰਾ ਲਾਉਂਦਾ ਹੈ ਅਤੇ ਇਹ ਨੁਕਤਾ ਰੂਹਾਨੀ ਆਜ਼ਾਦੀ 'ਤੇ ਰੋਕ ਲਾ ਕੇ ਕੱਟੜਤਾ ਵਾਲੀ ਵੰਡ ਪਾਉਂਦਾ ਹੈ।

੨. ਪਹਿਲੀ ਸ਼੍ਰੇਣੀ ਦੇ ਧਰਮਾਂ ਨੇ ਰਾਜਨੀਤਕ ਤੇ ਸਮਾਜਿਕ ਯੋਗਤਾ ਦੁਆਰਾ ਆਪਣਾ ਨਿਵੇਕਲਾ ਦਬ-ਦਬਾਅ ਅਤੇ ਪਹਿਲਾਂ ਵਾਲੀ ਸ਼ਨਾਖ਼ਤ ਤੇ ਵਿਸ਼ੇਸ਼ ਅਧਿਆਤਮਕ ਅਧਿਕਾਰਾਂ ਵਾਲਾ ਰੁਤਬਾ ਬਰਕਰਾਰ ਰੱਖੇ ਹਨ।

੩. ਦੂਜੀ ਸ਼੍ਰੇਣੀ ਦੇ ਧਰਮਾਂ ਵਿੱਚੋਂ ਈਸਾਈ ਮੱਤ ਦਾ ਵਿਸ਼ਵਾਸ ਹੈ ਕਿ

ਚੀਜ਼ਾਂ ਦੀ ਪ੍ਰਕਿਰਤੀ ਵਿੱਚ ਸੰਸਾਰ ਲਈ ਦੈਵੀ-ਪ੍ਰੇਮ ਹੈ, ਜਿਸ ਦਾ ਨਿਸ਼ਾਨਾ ਦੁਖ ਸਹਿ ਕੇ ਨਵੇਂ 'ਰਾਜ' ਦੀ ਸਥਾਪਨਾ ਲਈ ਕੰਮ ਕਰਨਾ ਹੈ, ਜਿਥੇ ਸਾਰੇ ਕੰਮ ਰੱਬ ਦੇ ਹੁਕਮ ਅਨੁਸਾਰ ਹੋਣਗੇ ਜਿਵੇਂ ਕਿ ਸਵਰਗ ਵਿੱਚ ਹੁੰਦਾ ਹੈ।

੪. ਦੂਜੀ ਸ਼੍ਰੇਣੀ ਵਿਚ ਆਉਂਦੇ ਇਸਲਾਮ ਦਾ ਨਿਸ਼ਾਨਾ 'ਅਲ-ਜਹਾਦ' ਲਈ ਵਾਹ ਲਾਉਣੀ ਹੈ ਤਾਂ ਜੁ ਸੰਸਾਰ ਵਿੱਚ ਉਨ੍ਹਾਂ ਨਿਯਮਾਂ ਨੂੰ ਲਾਗੂ ਕੀਤਾ ਜਾ ਸਕੇ ਜਿਹੜੇ ਆਕਾਸ਼ਬਾਣੀ ਰਾਂਹੀਂ ਆਏ ਤੇ ਮੁਹੰਮਦ ਸਾਹਿਬ ਵੱਲੋਂ ਦਿੱਤੇ ਗਏ ਸਨ। ਇਸ ਧਰਮ ਅਨੁਸਾਰ ਰੱਬ ਨੇ ਮਨੁੱਖ ਤੇ ਸੰਸਾਰ ਦੀ ਰਚਨਾ ਇਸੇ ਉਦੇਸ਼ ਲਈ ਕੀਤੀ ਹੈ ਅਤੇ 'ਤਲਵਾਰ ਦੀ ਵਰਤੋਂ' ਦੀ ਨੀਤੀ ਪ੍ਰਯੋਗ ਕਰਨੀ ਵਿਧਾਨ ਹੈ; ਜਿਵੇਂ ਕਿ **ਸ਼ਰਾ ਤਹਾਤੁਸ ਸੈਫ** ਵਿੱਚ ਜ਼ਿਕਰ ਪ੍ਰਾਪਤ ਹੁੰਦਾ ਹੈ।

੫. ਤੀਜੀ ਸ਼੍ਰੇਣੀ ਦੇ ਧਰਮ ਦੂਜਿਆਂ ਤੋਂ ਅਲੱਗ-ਥਲੱਗ, ਸਵੈ-ਸਮਰਥ ਤੇ ਸਵੈ-ਇਜਾਰੇਦਾਰੀ ਵਾਲੇ ਹਨ ਤੇ ਬਾਹਰੀ ਦਖ਼ਲ ਨੂੰ ਬਰਦਾਸ਼ਤ ਨਹੀਂ ਕਰਦੇ ਅਤੇ ਆਪਣੀ ਅੰਦਰੂਨੀ ਪਵਿੱਤਰਤਾ ਨੂੰ ਕਾਇਮ ਰਖਦੇ ਹਨ।

੬. ਚੌਥੀ ਸ਼੍ਰੇਣੀ ਦੇ ਧਰਮ ਗੈਰ-ਸਮਾਜਕ ਤੇ ਗੈਰ-ਸੰਸਥਾਤਮਕ ਹਨ ਅਤੇ ਮਨੁੱਖ ਵਿਚ ਨਿੱਜੀ ਪੱਧਰ ਦੀ ਚੇਤਨਾ ਜਗਾਉਂਦੇ ਹਨ, ਨਾ ਕਿ ਉਸ ਨੂੰ ਪੂਰੇ ਸਮਾਜ ਦਾ ਅੰਗ ਮੰਨਦੇ ਹਨ। ਇਨ੍ਹਾਂ ਧਰਮਾਂ ਅਨੁਸਾਰ 'ਪ੍ਰਜਨਾ' ਭਾਵ ਕਿ ਪਰਾ-ਗਿਆਨ ਮਨੁੱਖ ਨੂੰ ਸਾਰੇ ਨਾਮਾਂ ਤੇ ਰੂਪਾਂ ਦੀਆਂ ਸੀਮਾਵਾਂ ਤੋਂ ਮੁਕਤ ਕਰਦੀ ਹੈ।

੭. ਪੰਜਵੀਂ ਸ਼੍ਰੇਣੀ ਦੇ ਧਰਮਾਂ ਵਿਚ ਸਿੱਖ ਧਰਮ ਆਉਂਦਾ ਹੈ ਜੋ ਕਿ ਸਾਰੇ ਧਰਮਾਂ ਦੀ ਏਕਤਾ ਨੂੰ ਮਾਨਤਾ ਦਿੰਦਾ ਹੈ। ਇਸ ਦਾ ਕਹਿਣਾ ਹੈ ਕਿ ਸਾਰੇ ਧਰਮਾਂ ਵਿੱਚ ਕੁਝ ਖ਼ਾਮੀਆਂ ਹਨ ਜਿਨ੍ਹਾਂ ਕਰਕੇ ਇਨ੍ਹਾਂ ਵਿੱਚ ਬੁਨਿਆਦੀ ਸੰਕਲਪਾਂ ਜਿਵੇਂ ਪਰਮ-ਸੱਚ ਅਤੇ ਜਗਤ ਪ੍ਰਤੀ ਦ੍ਰਿਸ਼ਟੀਕੋਣ ਬਾਰੇ ਮੱਤਭੇਦ ਹੁੰਦੇ ਹਨ ਜੋ ਕਿ ਬੇਮੇਲ ਤੱਤਾਂ ਕਾਰਣ ਇਨ੍ਹਾਂ ਦਰਮਿਆਨ ਸੱਚਾ ਤੇ ਪੱਕਾ ਮੇਲ ਪੈਦਾ ਕਰਨ ਵਿਚ ਰੁਕਾਵਟ ਪਾਉਂਦੇ ਹਨ। ਸਿੱਖ ਧਰਮ ਵੱਖ-ਵੱਖ ਧਰਮਾਂ ਤੇ ਉਨ੍ਹਾਂ ਦੇ ਅਨੁਯਾਈਆਂ ਨਾਲ ਖੁਲ੍ਹ ਕੇ ਸੰਵਾਦ ਕਰਦਾ ਹੈ ਤਾਂ ਜੁ ਮਜ਼੍ਹਬੀ ਸੰਕੀਰਣਤਾ ਦੇ ਘੇਰੇ ਵਿੱਚੋਂ ਬਾਹਰ ਆਇਆ ਜਾ ਸਕੇ ਅਤੇ ਸਾਰੇ ਧਰਮਾਂ ਦੀ ਗਹਿਰਾਈ ਵਿੱਚ ਪਏ ਧਾਰਮਿਕ ਪ੍ਰਗਟਾਅ ਨੂੰ ਸਮਝਿਆ ਜਾ ਸਕੇ। ਇਸ ਦੇ ਸਿੱਟੇ ਵਜੋਂ ਸਿੱਖ ਧਰਮ ਅਨੇਕਵਾਦੀ, ਆਜ਼ਾਦ ਤੇ ਅਗਾਂਹਵਧੂ ਮਨੁੱਖੀ ਸਮਾਜ ਦੀ ਮੰਗ ਕਰਦਾ ਹੈ ਜਿਹੜਾ ਰੱਬ ਵੱਲ ਝੁਕਾਅ ਰੱਖੇ ਅਤੇ ਝਗੜਾਲੂ ਨਾ ਹੋਵੇ ਸਗੋਂ ਬੁਰਾਈ ਵਿਰੁੱਧ ਜਥੇਬੰਦਕ ਪ੍ਰਤੀਰੋਧ ਪੈਦਾ ਕਰਨ ਤੇ ਜੂਝਣ ਲਈ ਦ੍ਰਿੜ੍ਹ ਤੇ ਹਮੇਸ਼ਾ ਤਤਪਰ ਹੋਵੇ। ਇਸ ਸਭ ਕੁਝ ਨੂੰ ਸਿਰੇ ਚਾੜ੍ਹਨ ਲਈ ਸਿੱਖ ਧਰਮ ਭਲੇ ਲੋਕਾਂ ਦੇ ਜਥੇਬੰਦਕ ਤੇ ਸਾਂਝੇ ਯਤਨਾਂ ਦੀ ਸਿਫਾਰਸ਼ ਕਰਦਾ ਹੈ ਅਤੇ ਇਸ ਮੰਤਵ ਦੀ ਪੂਰਤੀ ਲਈ ਮਨੁੱਖ ਨੂੰ ਕੀ ਕਰਨਾ ਚਾਹੀਦਾ ਹੈ ਇਸ ਦਾ ਵੀ ਸੰਕੇਤ ਪ੍ਰਾਪਤ ਹੁੰਦਾ ਹੈ, ਜੋ ਕਿ ਇਸ ਛੋਟੇ ਜਿਹੇ ਪਰਚੇ ਦੇ ਘੇਰੇ ਵਿੱਚ ਨਹੀਂ ਆਉਂਦਾ।

❀❀❀

# ਜਪੁ ਬਾਣੀ ਉੱਪਰ ਇਕ ਟਿੱਪਣੀ

ਆਧੁਨਿਕ ਯੁੱਗ ਦੇ ਔਸਤ ਵਿਅਕਤੀ ਜਿਸ ਨੂੰ ਪੁਰਾਤਨ ਸਮੇਂ ਵਿੱਚ ਪ੍ਰਚਲਤ ਭਾਰਤੀ ਮੌਖਿਕ ਪਰੰਪਰਾ ਦੇ ਮੁਹਾਵਰੇ ਅਤੇ ਸ਼ੈਲੀ ਦੀ ਜਾਣਕਾਰੀ ਨਹੀਂ, ਉਸ ਨੂੰ ਗੁਰੂ ਨਾਨਕ ਸਾਹਿਬ ਦੀ ਬਾਣੀ 'ਜਪੁ' ਦੇ ਅਰਥ, ਸੂਖ਼ਮ ਅਰਥ ਅਤੇ ਇਸ ਬਾਣੀ ਦੀ ਅਹਿਮੀਅਤ ਨੂੰ ਸਮਝਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। 'ਜਪੁ' ਵਿਚ ਉਨ੍ਹਾਂ ਸਭ ਬਾਰੇ ਗਿਆਨ ਮੌਜੂਦ ਹੈ ਜਿਨ੍ਹਾਂ ਨੂੰ ਇਹ ਸੰਬੋਧਨ ਕੀਤੀ ਗਈ ਹੈ।

ਵੇਦਾਂ ਵਿੱਚ ਮਾਨਵਤਾ ਦੇ ਜਿਸ ਸਭ ਤੋਂ ਪ੍ਰਾਚੀਨ ਦਾਰਸ਼ਨਿਕ ਅਤੇ ਪਰੰਪਰਾਗਤ ਧਾਰਮਿਕ ਗਿਆਨ ਨੂੰ ਸਾਂਭਿਆ ਗਿਆ ਹੈ, ਉਹ ਪਿਛਲੇ ਤਿੰਨ-ਚਾਰ ਹਜ਼ਾਰ ਸਾਲਾਂ ਤੋਂ ਭਾਰਤ ਦੇ ਧਾਰਮਿਕ ਤੇ ਪਰਾਭੌਤਿਕ ਵਿਚਾਰਾਂ ਦੀ ਆਧਾਰਸ਼ਿਲਾ ਹੈ। ਅੱਜ ਤੋਂ ਢਾਈ ਹਜ਼ਾਰ ਵਰ੍ਹੇ ਪਹਿਲਾਂ ਮਹਾਤਮਾ ਬੁੱਧ ਜੋ ਆਪਣੇ ਉਪਦੇਸ਼ਾਂ ਦਾ ਪ੍ਰਚਾਰ ਕਰ ਰਿਹਾ ਸੀ, ਉਸ ਨੇ ਕਿਹਾ ਜੋ ਕਿ ਬੋਧੀ ਗ੍ਰੰਥ **ਧਮਪਦ** ਵਿਚ ਦਰਜ ਹੈ : 'ਏਸੋ **ਧਮ੍ਮ** ਸਨਾਤਸ' ਭਾਵ ਮੈਂ ਜੋ ਕੁਝ ਪ੍ਰਚਾਰ ਰਿਹਾ ਹਾਂ ਉਹ ਸਭ ਪ੍ਰਾਚੀਨ ਸੱਚ ਹੈ। ਭਾਰਤ ਦੇ ਪ੍ਰਾਚੀਨ ਪਰੰਪਰਾਗਤ ਗਿਆਨ ਦੇ ਸਮੂਹ ਨੂੰ 'ਵੇਦ' ਕਿਹਾ ਜਾਂਦਾ ਹੈ, ਜੋ ਕਿ ਅਸਲ ਵਿੱਚ ਬਹੁਤ ਪ੍ਰਾਚੀਨ ਹੈ। ਵੇਦ ਦੇ ਸੱਤਾ-ਮੂਲਕ ਰੁਤਬੇ ਬਾਰੇ **ਮੀਮਾਂਸਾ** (ਜੋ ਕਿ ਵੇਦਾਂਗ-ਭਾਵ ਵੇਦ ਦਾ ਅੰਗ ਹੈ) ਦਾ ਕਥਨ ਹੈ ਕਿ ਵੇਦ 'ਅਪੁਰਸ਼ਯ' (ਕਿਸੇ ਵਿਅਕਤੀ ਦੁਆਰਾ ਰਚੇ ਹੋਏ ਨਹੀਂ), ਅਮਰ ਅਤੇ ਅਨਾਦੀ ਹੈ। ਇਸ ਦਾਅਵੇ ਦਾ ਕੀ ਅਰਥ ਹੈ ? ਰਿਸ਼ੀ ਗੌਤਮ ਦਾ ਰਚਿਆ **ਨਯਾਯ ਸ਼ਾਸਤਰ** ਜਿਹੜਾ ਕਿ ਇਕ ਹੋਰ ਵੇਦਾਂਗ ਮੰਨਿਆ ਜਾਂਦਾ ਹੈ, ਵਿੱਚ ਪ੍ਰਮਾਣੀਕ ਗਿਆਨ ਦੀ ਪ੍ਰਾਪਤੀ ਦੇ ਚਾਰ ਸਾਧਨ ਪ੍ਰਵਾਨ ਕੀਤੇ ਹਨ : ਪ੍ਰਤੱਖ (ਇੰਦਰਿਆਵੀ ਗਿਆਨ), ਅਨੁਮਾਨ, ਉਪਮਾ (ਉਦਾਹਰਣ, ਸਮਾਨਤਾ) ਅਤੇ ਸ਼ਬਦ (ਗਵਾਹੀ, ਪ੍ਰਮਾਣ)। 'ਪ੍ਰਤੱਖ' ਉਸ ਪਦਾਰਥ ਨੂੰ ਤਰਤੀਬ ਦਿੰਦਾ ਹੈ ਜਿਸ ਦਾ ਅਧਿਐਨ ਭੌਤਿਕ ਵਿਗਿਆਨਾਂ ਦਾ ਵਿਸ਼ਾ ਹੈ, ਜਦੋਂ ਕਿ 'ਅਨੁਮਾਨ' ਅਤੇ 'ਉਪਮਾ' ਸੁਤੰਤਰ ਰੂਪ ਵਿਚ ਤੱਥਾਂ ਨੂੰ ਤਰਤੀਬ ਨਹੀਂ ਦਿੰਦੇ। ਇਹ ਕੇਵਲ ਉਨ੍ਹਾਂ ਤੱਥਾਂ ਨੂੰ ਵੀਚਾਰਦੇ ਅਤੇ ਵਿਸ਼ਲੇਸ਼ਣ ਕਰਦੇ ਹਨ ਜਿਹੜੇ ਪ੍ਰਤੱਖ ਵਿਧੀ ਰਾਂਹੀਂ ਤਰਤੀਬ ਦਿੱਤੇ ਗਏ ਹੁੰਦੇ ਹਨ। 'ਸ਼ਬਦ' ਦਾ ਵਿਸ਼ਾ ਉਹ ਖੇਤਰ ਹਨ ਜਿਹੜੇ ਸਧਾਰਣ ਤੌਰ 'ਤੇ ਗਿਆਨ ਇੰਦਰਿਆਂ ਦੇ ਘੇਰੇ ਵਿੱਚ ਨਹੀਂ ਤੇ ਅਗੰਮੀ ਹੁੰਦੇ ਹਨ। ਉਹ ਵਿਅਕਤੀ ਜੋ

ਇਨ੍ਹਾਂ ਅਗੰਮੀ ਖੇਤਰਾਂ ਦੀ ਹੋਂਦ ਤੋਂ ਮੁਨਕਰ ਹੁੰਦਾ ਹੈ, ਉਸ ਨੂੰ 'ਨਾਸਤਕ' ਕਿਹਾ ਜਾਂਦਾ ਹੈ, ਉਹ ਇਨਕਾਰੀ ਹੈ ਤੇ ਉਸ ਨਾਲ ਅੱਗੋਂ ਕੋਈ ਤਰਕ ਸੰਭਵ ਨਹੀਂ। ਗੁਰਬਾਣੀ ਉਸ ਨੂੰ 'ਮਨਮੁਖ' ਕਹਿੰਦੀ ਹੈ ਜਿਹੜਾ ਪੱਥਰ ਸਮਾਨ ਕਠੋਰ ਤੇ ਮੁਰਦਾ ਵਸਤੂ ਹੈ :

ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥

(ਆਸਾ ਮ: ੧, ਗੁਰੂ ਗ੍ਰੰਥ ਸਾਹਿਬ ਪੰਨਾ ੪੧੯)

ਵੇਦ ਨੂੰ ਤਕਨੀਕੀ ਪੱਖ ਤੋਂ ਸ਼ਬਦ ਦਾ ਜੁਟ ਕਿਹਾ ਜਾ ਸਕਦਾ ਹੈ, ਜਿਸ ਵਿੱਚ ਮੌਖਿਕ ਅਵਾਜ਼ਾਂ, ਤੱਥਾਂ ਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਦਾ ਗਿਆਨ ਹੈ। ਰਹੱਸਵਾਦ ਤੇ ਅਧਿਆਤਮਵਾਦ ਜਿਨ੍ਹਾਂ ਨੂੰ ਪੱਛਮ ਵਿੱਚ ਗਿਆਨ ਦੀ ਇਕ ਕਿਸਮ ਵਜੋਂ ਮਾਨਤਾ ਪ੍ਰਾਪਤ ਹੈ, ਵੀ ਸ਼ਬਦ ਦਾ ਵਿਸ਼ਾ ਹਨ।

ਭਾਰਤ ਵਿਚ ਵੇਦ ਜੋ ਕਿ ਸ਼ਬਦ ਪ੍ਰਮਾਣ ਹੈ - ਦੀ ਸ਼ਨਾਖਤ **ਰਿਗਵੇਦ, ਸਾਮਵੇਦ, ਯਜੁਰਵੇਦ** ਅਤੇ **ਅਥਰਵਵੇਦ** ਦੇ ਪਾਠ ਵਿਚ ਹੁੰਦੀ ਹੈ। ਕੁਝ ਉਪਨਿਸ਼ਦ ਗ੍ਰੰਥ ਵੀ ਆਮ ਤੌਰ 'ਤੇ ਇਸ ਵੇਦ ਦਾ ਹੀ ਹਿੱਸਾ ਗਿਣੇ ਜਾਂਦੇ ਹਨ ਅਤੇ ਇਸ ਵੇਦ ਦੇ ਛੇ ਅੰਗ ਹਨ ਜਿਨ੍ਹਾਂ ਨੂੰ **ਵੇਦਾਂਗ** ਕਿਹਾ ਜਾਂਦਾ ਹੈ। ਵੇਦਾਂ ਨੂੰ ਸਮਝਣ ਲਈ ਇਨ੍ਹਾਂ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਛੇ ਅੰਗ ਇਹ ਹਨ - - ਛੰਦ-ਸ਼ਾਸਤਰ, ਉਚਾਰਣ, ਵਿਆਕਰਣ, ਸ਼ਬਦ-ਵਿਉਤਪਤੀ, ਤਾਰਾ ਵਿਗਿਆਨ-ਜੋਤਸ਼ ਅਤੇ ਕਲਪ ਭਾਵ ਸੰਸਕਾਰ। ਇਨ੍ਹਾਂ ਛੇ ਵਿਗਿਆਨਾਂ ਬਾਰੇ ਪ੍ਰਾਪਤ ਹੁੰਦੇ ਪ੍ਰਾਚੀਨ ਗ੍ਰੰਥਾਂ ਨੂੰ **ਵੇਦਾਂਗ** ਕਿਹਾ ਜਾਂਦਾ ਹੈ। ਵੇਦਾਂ ਵਿਚਲੇ ਤੱਥ ਨਿਗਮਨ ਵਿਧੀ ਜਾਂ ਕਿਸੇ ਤਰਕ ਦੁਆਰਾ ਨਹੀਂ ਘੜੇ ਗਏ ਸਗੋਂ ਪਰਾ-ਚੇਤੰਨ ਰਿਸ਼ੀਆਂ ਨੂੰ ਆਕਾਸ਼ਬਾਣੀ ਰਾਂਹੀਂ ਪ੍ਰਾਪਤ ਹੋਏ। ਇਸ ਲਈ ਵੇਦਾਂ ਨੂੰ 'ਸ਼ਰੁਤੀ' (ਸੁਣ ਕੇ) ਮੰਨਿਆ ਜਾਂਦਾ ਹੈ। ਇਸ ਤੋਂ ਉਲਟ 'ਸਿਮਰਤੀਆਂ' (ਯਾਦ ਦੁਆਰਾ ਪ੍ਰਾਪਤ ਗਿਆਨ) ਦਾ ਗਿਆਨ ਤਰਕਵਾਦ ਅਤੇ ਇੰਦਰਿਆਵੀ ਗਿਆਨ ਵਿੱਚੋਂ ਉਪਜਿਆ। ਇਹ ਭਾਰਤ ਦੀ ਧਾਰਮਿਕ ਅਤੇ ਪਰਾ-ਭੌਤਿਕ ਵੀਚਾਰਧਾਰਾ ਦੀਆਂ ਵਿਧੀਆਂ ਦੀ ਨੀਂਹ ਹੈ।

ਗੌਤਮ ਬੁੱਧ ਨੇ ਵੇਦਾਂ ਦੀ ਉਪਰੋਕਤ ਅਰਥਾਂ ਵਿਚਲੀ ਪ੍ਰਮਾਣੀਕਤਾ ਦਾ ਖੰਡਨ ਕੀਤਾ ਅਤੇ ਉਸ ਨੇ ਸ਼ਬਦ (ਗੈਰ-ਮਨੁੱਖੀ ਅਵਾਜ਼ਾਂ) ਦੀ ਪ੍ਰਮਾਣੀਕਤਾ ਨੂੰ ਸੱਚੇ ਗਿਆਨ ਦੇ ਸ੍ਰੋਤ ਵਜੋਂ ਨਕਾਰਿਆ। ਗੌਤਮ ਨੇ ਪ੍ਰਕਾਸ਼ਿਤ, ਦ੍ਰਿੜ੍ਹ ਤੇ ਨਿਰਪੱਖ ਤਰਕ ਆਧਾਰਿਤ ਬੁੱਧੀ ਨੂੰ ਸੱਚ ਦਾ ਸ੍ਰੋਤ ਦੱਸਿਆ। ਪਾਲੀ ਭਾਸ਼ਾ ਵਿੱਚ ਲਿਖੇ ਬੋਧੀ ਗ੍ਰੰਥ **ਦੀਘਨਿਕਾਯ** ਦੇ 'ਮਹਾਪਰਨਿਰਬਾਨਸੁਤਮ' ਭਾਗ ਵਿੱਚ ਲਿਖਿਆ ਹੈ ਕਿ ਸੁਭਦਰਾ ਜੋ ਕਿ ਇੱਕ ਬ੍ਰਾਹਮਣ ਦਾਰਸ਼ਨਿਕ ਸੀ, ਹਰੀਨਯਾਯਤਵੀ ਨਾਂ ਦੇ ਦਰਿਆ ਦੇ ਕਿਨਾਰੇ, ਬੁੱਧ ਨੂੰ ਉਸ ਦੇ ਮਰਨ ਸਮੇਂ ਮਿਲਿਆ ਅਤੇ ਉਸ ਨੇ ਬੁੱਧ ਨੂੰ ਪ੍ਰਸ਼ਨ ਪੁੱਛਿਆ ਕਿ, "ਕੀ ਵੇਦਾਂ ਤੇ ਸ਼ਾਸਤਰਾਂ ਦੀ ਦਾਰਸ਼ਨਿਕ ਪ੍ਰਣਾਲੀ ਤੋਂ ਪਰ੍ਹੇ ਵੀ ਕੋਈ ਸੱਚ ਹੈ ?" ਇਸ ਦੇ ਜੁਆਬ ਵਿੱਚ

ਬੁੱਧ ਨੇ ਕਿਹਾ, "ਇਸ ਚਰਚਾ ਦਾ ਇਹ ਉਚਿਤ ਮੌਕਾ ਨਹੀਂ । ਸੱਚ ਦੀ ਪ੍ਰਾਪਤੀ ਦਾ ਕੇਵਲ ਇਕ ਹੀ ਰਾਹ ਹੈ ਜਿਹੜਾ ਕਿ ਮੈਂ ਬਣਾਇਆ ਹੈ ....... । ਐ, ਸੁਭਦਰਾ! ਮੈਂ ਜਿਸ ਚੀਜ਼ ਦਾ ਅਨੁਭਵ ਨਹੀਂ ਕੀਤਾ, ਮੈਂ ਉਸ ਬਾਰੇ ਕੁਝ ਨਹੀਂ ਕਹਾਂਗਾ । ਜਦੋਂ ਮੈਂ ੨੯ ਵਰ੍ਹਿਆਂ ਦਾ ਸਾਂ, ਉਸ ਵੇਲੇ ਤੋਂ ਸ਼ੁੱਧ ਤੇ ਪੂਰਨ ਗਿਆਨ ਲਈ ਮੈਂ ਪੂਰਾ ਟਿੱਲ ਲਾਇਆ ..... ।" ਇਸੇ ਲਈ ਹਿੰਦੂ ਪਰੰਪਰਾ ਗੌਤਮ ਬੁੱਧ ਨੂੰ ਨਾਸਤਿਕ ਦੱਸਦੀ ਹੈ, ਉਸ ਨੂੰ ਕੇਵਲ ਭਟਕਿਆ ਹੋਇਆ ਹੀ ਨਹੀਂ ਸਗੋਂ ਦੇਵਤਿਆਂ ਤੇ ਮਨੁੱਖ ਦੋਹਾਂ ਲਈ ਜਾਣ ਬੁਝ ਕੇ ਨਾਕਾਮ ਤੇ ਝੂਠਾ ਆਗੂ ਦੱਸਿਆ ਗਿਆ ਹੈ । ਬਾਲਮੀਕੀ ਰਮਾਇਣ ਵਿੱਚ ਇਸ ਪ੍ਰਥਾਇ ਲਿਖਿਆ ਹੈ :

नमो बुद्धया सुध्या दैत्य दानव मोहिने ।।

ਬਾਲਮੀਕ ਰਮਾਇਣ, II 109-34

ਬੁੱਧ ਮੱਤ ਦੇ ਆਪਣੀ ਜਨਮ-ਭੂਮੀ ਤੋਂ ਲੋਪ ਹੋਣ ਤੋਂ ਬਾਅਦ ਸਮੇਂ ਅੱਜ ਤੋਂ ਪੰਦਰਾਂ ਸੌ ਵਰ੍ਹੇ, ਪਹਿਲਾਂ ਸ਼ਬਦ ਦੇ ਸਿਧਾਂਤ ਨੂੰ ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਵੇਦਾਂ ਤੇ ਉਪਨਿਸ਼ਦਾਂ ਆਦਿ ਦੁਆਰਾ ਪੁਨਰ ਸਮਰਥਨ ਅਤੇ ਮਾਨਤਾ ਮਿਲੀ । ਇਸ ਵਿੱਚ ਬਾਦਰਾਯਨ ਰਿਸ਼ੀ ਦਾ ਰਚਿਆ ਗ੍ਰੰਥ **ਬ੍ਰਹਮ ਸੂਤਰ** ਵੀ ਸ਼ਾਮਲ ਹੈ। ਹਿੰਦੂ ਮੱਤ ਦੇ ਵਿਕਾਸ ਵਿੱਚ ਜੋ ਵੀ ਪ੍ਰਮੁੱਖ ਧਾਰਾਵਾਂ ਪਿਛਲੇ ਪੰਦਰਾਂ ਸੌ ਸਾਲਾਂ ਵਿੱਚ ਚੱਲੀਆਂ, ਉਹ ਸਭ ਇਨ੍ਹਾਂ ਬ੍ਰਹਮ ਸੂਤਰਾਂ ਦੀਆਂ ਵਿਆਖਿਆਵਾਂ ਦਾ ਹੀ ਸਿੱਟਾ ਸਨ । ਇਹ ਵਿਆਖਿਆਵਾਂ ਤੇ ਭਾਸ਼ਯ ਸ਼ੰਕਰ, ਰਾਮਾਨੁਜ ਅਤੇ ਮਾਧਵ ਵਰਗੇ ਮਹਾਂਪੁਰਸ਼ਾਂ ਨੇ ਕੀਤੀਆਂ ਜੋ ਅਦਵੈਤ, ਵਸ਼ਿਸ਼ਟ ਅਦਵੈਤ ਅਤੇ ਦਵੈਤ ਦਰਸ਼ਨ ਦੇ ਮੋਢੀ ਸਨ । ਇਨ੍ਹਾਂ ਤੋਂ ਵੇਦਾਂਤ, ਵੈਸ਼ਨਵ ਤੇ ਭਗਤੀ ਮੱਤ ਚੱਲੇ ਜਿਨ੍ਹਾਂ ਸਦਕਾ ਚੈਤਨਯ, ਤੁਕਾ ਰਾਮ, ਗਿਆਨੇਸ਼ਵਰ, ਤੁਲਸੀ ਤੇ ਕਬੀਰ ਵਰਗੀਆਂ ਸ਼ਖ਼ਸੀਅਤਾਂ ਪੈਦਾ ਹੋਈਆਂ ।

ਬੁੱਧ ਜਿਸ ਦਾ ਪਹਿਲਾ ਨਾਂ ਸਿਧਾਰਥ ਗੌਤਮ ਸੀ, ਤੋਂ ਪੰਝੀ ਸੌ ਵਰ੍ਹੇ ਬਾਅਦ ਭਾਰਤੀ ਅਧਿਆਤਮਕਤਾ ਵਿੱਚ ਗੁਰੂ ਨਾਨਕ ਸਾਹਿਬ ਇਕ ਮੀਲ-ਪੱਥਰ ਹਨ । ਉਨ੍ਹਾਂ ਦੇ ਸਿਧਾਂਤ ਦੀ ਤੁਲਨਾ ਵੇਦਾਂ ਦੀਆਂ ਅਕਾਸ਼ਬਾਣੀਆਂ ਅਤੇ

---

* ਸਿਰਦਾਰ ਕਪੂਰ ਸਿੰਘ ਹੁਰਾਂ ਨੇ **ਬਾਲਮੀਕੀ ਰਮਾਇਣ** ਦਾ ਜਿਹੜਾ ਹਵਾਲਾ ਦਿੱਤਾ ਹੈ, ਉਹ ਸਾਨੂੰ ਪ੍ਰਾਪਤ ਨਹੀਂ ਹੋਇਆ । ਉਸ ਦੀ ਥਾਂ ਇਹ ਹਵਾਲਾ ਹੈ :

यथा हि चोरः स तथा हि बुद्ध  
स्तथागतं नास्तिकमत्र विद्धि,  
तस्मद्धि यः शक्यतमः प्रजानाम्  
स नास्तिके नाभिमुखे बुधः स्यात् ।। वा. रा.II. 109.34

*(ਅਨੁਵਾਦਕ)*

ਗੌਤਮ ਬੁੱਧ ਦੇ ਮਾਨਸਿਕ ਅਨੁਸਾਸ਼ਨ ਤੇ ਗਿਆਨਾਤਮਕ ਤਰਕ ਨਾਲ ਹੋ ਸਕਦੀ ਹੈ। ਗੁਰੂ ਨਾਨਕ ਸਾਹਿਬ ਨੇ ਇਕ ਵਿਸ਼ੇਸ਼ ਰੂਪ ਵਿੱਚ ਸ਼ਬਦ ਦੇ ਸਿਧਾਂਤ ਨੂੰ ਕਬੂਲ ਕੀਤਾ ਹੈ ਅਤੇ ਉਨ੍ਹਾਂ ਆਪਣੇ ਦੁਆਰਾ ਦਿੱਤੇ ਸ਼ਬਦ ਪ੍ਰਮਾਣ ਨੂੰ ਪ੍ਰਾਚੀਨ ਵੇਦਾਂ ਦੇ ਸ਼ਬਦ ਦੀ ਉਤਪਤੀ ਤੇ ਪ੍ਰਮਾਣੀਕਤਾ ਤੋਂ ਸੁਤੰਤਰ ਹੋਣ ਦਾ ਦਾਅਵਾ ਕੀਤਾ ਹੈ, ਪਰ ਉਸ ਤੋਂ ਪਰ੍ਹੇ ਉਹ ਸਪੱਸ਼ਟ ਰੂਪ ਵਿੱਚ ਵੇਦਾਂ ਵਿਰੁੱਧ ਕੁਝ ਨਹੀਂ ਕਹਿੰਦੇ। ਉਨ੍ਹਾਂ ਨੇ ਵੇਦਾਂ ਵਿਚਲੇ ਸੱਚ ਨੂੰ ਨਕਾਰਿਆ ਨਹੀਂ। ਗੁਰੂ ਨਾਨਕ ਸਾਹਿਬ ਨੂੰ ਸਮਝਣ ਲੱਗਿਆਂ ਇਸ ਨੁਕਤੇ ਨੂੰ ਆਪਣੇ ਮਨ ਵਿੱਚ ਰੱਖਣਾ ਬੜਾ ਜ਼ਰੂਰੀ ਹੈ, ਇਸ ਨੂੰ ਸਮਝੇ ਬਿਨਾਂ ਪਹਿਲਾਂ ਹੀ ਬਹੁਤ ਗੁੰਝਲਾਂ ਤੇ ਗਲਤ-ਫਹਿਮੀਆਂ ਪ੍ਰਚਲਿਤ ਹਨ। ਗੌਤਮ ਬੁੱਧ ਤੋਂ ਉਲਟ ਗੁਰੂ ਨਾਨਕ ਸਾਹਿਬ ਨੇ ਸ਼ਬਦ-ਪ੍ਰਮਾਣ ਦੀ ਵੈਧਤਾ ਨੂੰ ਨਕਾਰਿਆ ਨਹੀਂ। ਪਰ ਉਨ੍ਹਾਂ ਗੌਤਮ ਬੁੱਧ ਵਾਂਗ ਇਸ ਗੱਲ ਦਾ ਖੰਡਨ ਕੀਤਾ ਕਿ ਮਨੁੱਖਤਾ ਲਈ ਸੱਚ ਦੇ ਚਸ਼ਮੇ ਸਦਾ ਲਈ ਸੁੱਕ ਗਏ ਹਨ ਅਤੇ ਮਨੁੱਖ ਪ੍ਰਾਚੀਨ ਧਰਮ ਗ੍ਰੰਥਾਂ ਵਿਚਲੇ ਗੁਪਤ ਸੱਚ ਦੀ ਤਰਕ ਤੇ ਵਿਆਕਰਣ ਦੀ ਮੱਦਦ ਨਾਲ ਵਿਆਖਿਆ ਜਾਂ ਪੁਨਰ-ਵਿਆਖਿਆ ਤੋਂ ਵੱਧ ਕੁਝ ਨਹੀਂ ਕਰ ਸਕਦਾ। ਗੁਰੂ ਜੀ ਨੇ ਸ਼ਬਦ- ਪ੍ਰਮਾਣ ਦੀ ਉਤਪਤੀ ਬਾਰੇ ਕਿਹਾ ਕਿ ਉਹ ਸੱਚ ਜਿਸ ਦਾ ਉਨ੍ਹਾਂ ਨੂੰ ਅਨੁਭਵ ਹੋਇਆ, ਉਸ ਦਾ ਅਨੁਭਵ ਹਰ ਮਨੁੱਖ ਨੂੰ ਹੋ ਸਕਦਾ ਹੈ, ਬਸ਼ਰਤੇ ਕਿ ਉਹ ਮਨੋ-ਸ਼ਰੀਰਕ ਅਤੇ ਅਧਿਆਤਮਕ ਅਨੁਸ਼ਾਸਨ ਦੀ ਪਾਲਣਾ ਕਰਦਾ ਹੋਇਆ ਕੁਝ ਅੰਗਮੀ ਹਾਲਤਾਂ ਜਿਸ ਨੂੰ 'ਨਦਰ' ਕਿਹਾ ਜਾਂਦਾ ਹੈ, ਨੂੰ ਪ੍ਰਾਪਤ ਕਰ ਲਵੇ। 'ਜਪੁ' ਦੀ ਅੰਤਮ ਅਠੱਤਵੀਂ ਪਉੜੀ, ਸ਼ਬਦ ਦੀ ਘਾੜਤ ਦੇ ਸਿਧਾਂਤ ਦਾ ਸਪੱਸ਼ਟ ਨਿਰੂਪਣ ਕਰਦੀ ਹੈ। ਸ਼ਬਦ ਦੀ ਘਾੜਤ ਦਾ ਇਹ ਸਿਧਾਂਤ ਭਾਰਤ ਦੀ ਧਾਰਮਿਕ ਵਿਚਾਰਧਾਰਾ ਦਾ ਜਬਰਦਸਤ ਮਹੱਤਵ ਤੇ ਸ਼ਕਤੀ ਹੈ ਅਤੇ ਦਰਅਸਲ ਸ਼ਬਦ ਕਿਸੇ ਵਿਅਕਤੀ ਦੇ ਧਾਰਮਿਕ ਪ੍ਰਗਟਾਅ ਨੂੰ ਜ਼ਾਹਰ ਕਰਦਾ ਹੈ। ਸ਼ਬਦ ਵਿੱਚ ਸੱਚ ਦੇ ਪਾਰਗਾਮੀ ਲੱਛਣ ਹਨ, ਸਗੋਂ ਸ਼ਬਦ ਨੇ ਸੱਚ ਦੇ ਗਿਆਨ ਖੇਤਰ ਵਿੱਚ ਵਾਧਾ ਕੀਤਾ ਹੈ। ਇਸ ਦਾ ਸਭ ਤੋਂ ਪਹਿਲਾ ਮਕਸਦ ਜੀਊਣ ਦੇ ਰੰਗ-ਢੰਗ ਦੀ ਸਮੱਸਿਆ, ਮਨੁੱਖੀ ਮਨ ਦੇ ਪਰਿਵਰਤਨ ਅਤੇ ਇਸ ਦੇ ਵਿਕਾਸ ਉੱਪਰ ਕੇਂਦਰਤ ਹੋਣਾ ਹੈ। ਇਹ ਸੱਚ ਉਸ ਸੱਚ ਤੋਂ ਬਿਲਕੁਲ ਭਿੰਨ ਹੈ ਜਿਹੜਾ ਆਧੁਨਿਕ ਰਾਜਨੀਤਕ-ਝੁਕਾਅ ਵਾਲਾ ਮਨੁੱਖ ਸਮਝੀ ਬੈਠਾ ਹੈ। ਗੁਰੂ ਨਾਨਕ ਸਾਹਿਬ ਦਾ ਇਹ ਸਿਧਾਂਤ ਇਤਨਾ ਗੂੜ੍ਹ-ਦਾਰਸ਼ਨਿਕ ਪ੍ਰਕਿਰਤੀ ਦਾ ਹੈ ਕਿ ਇਸ ਦੀ ਸਮਝ ਇਸ ਨੂੰ ਪ੍ਰਭਾਵਿਤ ਕਰਨ ਵਾਲੇ ਕਿਸੇ ਇਤਿਹਾਸਕ ਜਾਂ ਵਿਗਿਆਨਕ ਸਪੱਸ਼ਟੀਕਰਣ ਦੁਆਰਾ ਨਹੀਂ ਹੋ ਸਕਦੀ। ਇਸ ਲਈ ਗੁਰੂ ਨਾਨਕ ਸਾਹਿਬ ਦੀ ਜ਼ਰੂਰੀ ਸਿੱਖਿਆ ਇਹ ਹੈ ਕਿ ਅਜੋਕੇ ਪੱਛਮੀ ਸੁਭਾਅ ਦੀਆਂ ਦੋ ਕਠੋਰ ਪ੍ਰਵਿਰਤੀਆਂ 'ਆਲੋਚਨਾ' ਅਤੇ 'ਵਿਗਿਆਨਕ-ਜਾਂਚ' ਤੋਂ ਘਬਰਾਉਣਾ ਨਹੀਂ, ਇਹ ਸਿੱਖ ਮੱਤ ਦਾ ਸਾਰ-ਤੱਤ ਹੈ। ਆਲੋਚਨਾ ਵਿੱਚ ਪੂਰਵ ਵਿਚਾਰਾਂ ਅਤੇ ਉਨ੍ਹਾਂ ਦੇ ਕਥਿਤ

ਵਿਸ਼ੇਸ਼ਗਾਂ ਦੀ ਪੁਣ-ਛਾਣ ਹੁੰਦੀ ਹੈ, ਜਦੋਂ ਕਿ ਵਿਗਿਆਨਕ-ਜਾਂਚ ਦੌਰਾਨ ਗੰਭੀਰਤਾ ਪੂਰਵਕ ਯਥਾਰਥਕ ਤੇ ਕਲਪਨਾ ਰਹਿਤ ਹੋ ਕੇ ਹਰ ਗੱਲ ਦੀ ਪਰਖ ਤੇ ਪੜਤਾਲ ਕੀਤੀ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਆਪਣੇ ਦੁਆਰਾ ਸਥਾਪਿਤ ਨਵੇਂ ਮੱਤ ਦਾ ਆਧਾਰ ਕਿਸੇ ਪੂਰਵ ਮੱਤ ਨੂੰ ਨਹੀਂ ਬਣਾਇਆ ਸਗੋਂ ਉਨ੍ਹਾਂ ਆਪਣੇ ਦੁਆਰਾ ਪ੍ਰਗਟ ਸੱਚ ਨੂੰ ਵਿਸ਼ੇਸ਼ ਹਾਲਤਾਂ ਵਿੱਚ ਮਨੁੱਖੀ ਮਨ ਦੁਆਰਾ ਪਰਖਣ ਦੀ ਸੰਭਾਵਨਾ ਨੂੰ ਸਵੀਕ੍ਰਿਤੀ ਦਿੱਤੀ।

ਆਧੁਨਿਕ ਸੋਚ ਦੀ ਧਾਰਨਾ ਹੈ ਕਿ ਧਾਰਮਿਕ ਅਨੁਭਵ ਵਿੱਚ ਜਿਸ ਨੂੰ 'ਪਰਮ-ਸੱਚ' ਕਿਹਾ ਜਾਂਦਾ ਹੈ ਉਹ ਜਾਂ ਤਾਂ ਮਨੋਭਰਾਂਤੀ ਹੈ ਜਾਂ 'ਮਨਇੱਛਤ ਸੋਚ' ਦਾ ਸਿੱਟਾ ਹੈ। ਇਥੇ 'ਮਨਇੱਛਤ' ਤੇ 'ਸੋਚ' ਕਿਸ ਤਰ੍ਹਾਂ ਦੇ ਅਰਥ-ਭਾਵ ਦੇ ਰਹੇ ਹਨ ? ਮਿਸਾਲ ਵਜੋਂ ਕਾਰਲ ਜੁੰਗ ਸਾਨੂੰ ਦੱਸਦਾ ਹੈ ਕਿ ਜੇ ਮਨ ਕਿਸੇ 'ਵਿਸ਼ਵਵਿਆਪੀ ਮਨ' ਦੀ ਹੋਂਦ ਨੂੰ ਮੰਨਦਾ ਹੈ, ਉਹ ਮਨ ਜਿਹੜਾ ਸਾਰੇ ਮਨਾਂ ਨੂੰ ਨਿੱਜੀ ਗੁਣ ਪ੍ਰਦਾਨ ਕਰਦਾ ਹੈ :

ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

(ਧਨਾਸਰੀ ਮ: ੧ ਗੁਰੂ ਗ੍ਰੰਥ ਸਾਹਿਬ ਪੰਨਾ ੧੩)

ਇਹ ਇਸ ਲਈ ਹੈ ਕਿਉਂਕਿ 'ਸਾਡੇ ਕੋਲ ਇਸ ਗੱਲ ਦਾ ਕੋਈ ਪ੍ਰਮਾਣ ਨਹੀਂ ਕਿ ਮਨੁੱਖੀ ਮਨ ਆਪਣੇ ਯਤਨਾਂ ਨਾਲ ਵਿਕਾਸ ਕਰ ਸਕਦਾ ਹੈ ਭਾਵ ਕਿ ਕੁਝ ਅਗੰਮੀ ਚੀਜ਼ ਕਰਨੀ' *(Introduction to the Tibetan Book of the Great Liberation, ed. Dr. Evantz Wentz, Oxford 1954, p.p. 29-32)* ਸਿੱਧੀ ਗੱਲ ਇਹ ਬਣਦੀ ਹੈ ਕਿ ਜਿਸ ਨੂੰ 'ਪਰਮ ਸੱਚ' ਕਿਹਾ ਜਾਂਦਾ ਹੈ ਉਹ ਕੇਵਲ ਅਨੁਮਾਨ ਹੈ, ਕਿਉਂਕਿ ਕਿਸੇ ਨੂੰ ਵੀ ਇਸ ਦਾ ਸਿੱਧਾ ਅਨੁਭਵ ਨਹੀਂ ਹੋ ਸਕਦਾ। ਇਥੇ ਹੋਈ ਭੁੱਲ ਦਾ ਜੁਆਬ 'ਜਪੁ' ਵਿਚ ਮੌਜੂਦ ਹੈ। ਮਸਲਾ ਕਥਨਾਂ ਨੂੰ ਸਿੱਧ ਕਰਨ ਦਾ ਨਹੀਂ, ਜਿਵੇਂ ਕਿ ਕਾਂਟ ਸਪੱਸ਼ਟ ਕਰਦਾ ਹੈ ਕਿ ਉਹ ਸਿੱਧ ਨਹੀਂ ਹੋ ਸਕਦੇ ਪਰ ਸਮਝੇ ਜਾ ਸਕਦੇ ਹਨ। ਸੋਚ ਦੀ ਕਾਰਜ-ਰੁਚੀ ਦਾ ਵਿਸ਼ਾਲ ਖੇਤਰ ਹੈ ਕਿਉਂਕਿ ਇਹ ਵਿਸ਼ੇ ਤੇ ਵਸਤੂ ਨੂੰ ਨਿਖੇੜਦੀ ਹੈ। 'ਜਪੁ' ਇਸੇ ਕਾਰਜ-ਰੁਚੀ ਨੂੰ ਗਿਆਨ ਦੀ ਆਖਰੀ ਵਿਧੀ ਦੱਸਦੀ ਹੈ :

ਸੁਣਿਆ ਮੰਨਿਆ ਮਨਿ ਕੀਤਾ ਭਾਉ ॥

(ਜਪੁ (੨੧), ਗੁਰੂ ਗ੍ਰੰਥ ਸਾਹਿਬ ਪੰਨਾ ੪)

**ਬ੍ਰਿਹਦਾਰਨਾਯਕ ਉਪਨਿਸ਼ਦ** ਵਿੱਚ ਇਸੇ ਨੂੰ 'ਸ੍ਰਵਣ ਮਨਨ ਨਿਧਿਆਸਨ' ਕਿਹਾ ਹੈ। 'ਜਪੁ' ਅਨੁਸਾਰ 'ਪਰਮ-ਸੱਚ' ਹਰ ਕਿਸੇ ਦੇ ਮਾਨਸਿਕ ਗਿਆਨ ਦੀ ਪਕੜ ਦਾ ਵਿਸ਼ਾ ਨਹੀਂ, ਸਗੋਂ ਇਸ ਲਈ ਲੋੜੀਂਦੇ ਅਨੁਸ਼ਾਸਨ ਤੇ ਅਭਿਆਸ ਦੀ ਲੋੜ ਹੈ। ਇਸ ਲਈ ਮੰਨਣਯੋਗ ਪ੍ਰਮਾਣ ਕੇਵਲ ਇਹ ਹੋ ਸਕਦਾ ਹੈ ਕਿ ਆਪ ਇਸ ਦਾ ਅਨੁਭਵ ਕੀਤਾ ਜਾਵੇ। ਕੇਨ ਉਪਨਿਸ਼ਦ (III.3) ਸਵੈ-

ਵਿਰੋਧੀ ਬਿਆਨ ਦੁਆਰਾ ਦੱਸਦਾ ਹੈ ਕਿ, "ਇਸ ਦੀ ਸਮਝ ਉਨ੍ਹਾਂ ਨੂੰ ਹੁੰਦੀ ਹੈ ਜਿਹੜੇ ਇਸ ਦੇ ਅਰਥ ਨਹੀਂ ਜਾਣਦੇ, ਪਰਮ-ਸੱਚ (ਜਿਸ ਨੂੰ 'ਜਪੁ' ਨੇ 'ਸ਼ਬਦ' ਕਿਹਾ ਹੈ) ਅਨੁਭਵ ਕੀਤਾ ਜਾ ਸਕਦਾ ਹੈ ਪਰ ਤਰਕ ਦੁਆਰਾ ਸਥਾਪਿਤ ਨਹੀਂ ਕੀਤਾ ਜਾ ਸਕਦਾ।"

ਪਹਿਲੀ ਗੱਲ ਤਾਂ ਇਹ ਹੈ ਕਿ 'ਪਰਮ-ਸੱਚ' ਖ਼ਿਆਲੀ ਜਾਂ ਕਿਸੇ ਦਾਰਸ਼ਨਿਕ ਅਨੁਮਾਨ ਦੀ ਮਨੋਭਰਾਂਤੀ ਨਹੀਂ ਸਗੋਂ ਅਨੁਭਵ ਦਾ ਵਿਸ਼ਾ ਹੈ। ਦੂਜੀ ਗੱਲ ਇਹ ਹੈ ਕਿ 'ਪਰਮ-ਸੱਚ' ਦਾ ਅਨੁਭਵ ਇਸ ਲਈ ਲੋੜੀਂਦੇ ਮਨੋ-ਸਰੀਰਕ ਅਨੁਸ਼ਾਸਨ ਤੇ ਅਭਿਆਸ ਜਿਸ ਦਾ ਵਰਣਨ 'ਜਪੁ' ਦੀ ੩੮ਵੀਂ ਪਉੜੀ ਵਿੱਚ ਮਿਲਦਾ ਹੈ, ਦੁਆਰਾ ਹਰ ਮਨੁੱਖ ਕਰ ਸਕਦਾ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

ਇਸ ਨੂੰ 'ਜਪੁ' ਦਾ ਸਾਰ ਮੰਨਿਆ ਜਾ ਸਕਦਾ ਹੈ। ਕੇਵਲ ਅਧਿਕਾਰ ਜਾਂ ਕੱਟੜਤਾ ਨਾਲ ਹੀ ਨਹੀਂ ਸਗੋਂ 'ਤਰਕ' ਅਤੇ 'ਤਜ਼ਰਬਾ' ਹੀ ਉਹ ਅਸਲ ਪਉੜੀਆਂ ਹਨ ਜਿਨ੍ਹਾਂ ਰਾਹੀਂ ਮਨੁੱਖ ਪਰਮ-ਸੱਚ ਤਕ ਪਹੁੰਚ ਸਕਦਾ ਹੈ। ਇਹੀ ਬੁੱਧ ਮੱਤ ਦਾ ਮੂਲ ਸਿੱਧਾਂਤ ਹੈ ਜਿਹੜਾ ਕਿ ਮਹਾਯਾਨੀ ਗ੍ਰੰਥ **ਗਿਆਨ ਸਾਰ ਸਮੁਚਯ** ਵਿੱਚ ਦਰਜ਼ ਹੈ :

तापाच्च छेदाच्च निकषाच्च स्वर्गमि व पण्डिता ।।
परीक्ष्य भिक्षा ग्राह्मं मद्वचो न तु गौरवात् ।।

ਭਾਵ ਕਿ ਸੂਖ਼ਮ-ਚਿਤ ਵਿਅਕਤੀ ਨੂੰ ਪਹਿਲਾਂ ਹਥੌੜੇ ਨਾਲ ਘੜਿਆ ਜਾਂਦਾ ਹੈ, ਫਿਰ ਤਪਾਇਆ ਜਾਂਦਾ ਹੈ ਤੇ ਯੋਗ ਬਣਨ ਲਈ ਸੋਨੇ ਦੇ ਟੁਕੜੇ ਨਾਲ ਕੱਟਿਆ ਜਾਂਦਾ ਹੈ; ਤਾਂ ਕਿਤੇ ਕੋਈ ਜਗਿਆਸੂ ਆਪ ਪਰਮ-ਸੱਚ ਦਾ ਅਨੁਭਵ ਕਰ ਸਕਦਾ ਹੈ ਅਤੇ ਗੌਤਮ ਬੁੱਧ ਦੀ ਪ੍ਰਭੁਤਾ ਨੂੰ ਹੀ ਨਾ ਮੰਨੇ। ਜਦੋਂ 'ਜਪੁ' ਕੱਟੜਪੁਣੇ ਨੂੰ ਨਿੰਦਦੀ ਹੈ, ਲੋੜੀਂਦੇ ਮਨੋ-ਸਰੀਰਕ ਅਨੁਸ਼ਾਸਨ ਵਿੱਚ ਸੀਮਤ 'ਤਰਕ' ਦੀ ਸਿਫ਼ਾਰਸ਼ ਕਰਦੀ ਹੈ ਅਤੇ ਰੱਬੀ ਅਗਵਾਈ ਦੇ ਨਿਯਮ ਜੋ ਮਨੁੱਖਤਾ ਨੂੰ ਪ੍ਰਾਪਤ ਹਨ :

ਅਹਰਣਿ ਮਤਿ ਵੇਦੁ ਹਥੀਆਰੁ ॥

(ਜਪੁ (੩੮), ਗੁਰੂ ਗ੍ਰੰਥ ਸਾਹਿਬ ਪੰਨਾ ੮)

ਤਾਂ ਇਸ ਨਾਲ ਅਜੋਕੇ ਗਿਆਨਵਾਨ ਮਨੁੱਖ ਦਾ ਕੋਈ ਵਿਰੋਧ ਨਹੀਂ, ਹੁਣ

ਤਾਂ ਉਸ ਨੂੰ ਪਤਾ ਹੈ ਜਿਵੇਂ ਕਿ ਸਿਗਮੰਡ ਫਰਾਇਡ ਨੇ ਕਿਹਾ ਹੈ ਕਿ ਤਾਰਕਿਕ ਪ੍ਰਕ੍ਰਿਆ ਜਾਂ ਜਾਅਲੀ ਤਰਕ ਕਿਸੇ ਵਿਅਕਤੀ ਦੀ ਭਾਵੁਕ-ਗੁੰਝਲ ਦਾ ਸਿੱਟਾ ਹੁੰਦੀ ਹੈ ਅਤੇ ਆਪਣੇ ਆਪ ਵਿੱਚ ਇਹ ਸਪੱਸ਼ਟ ਤੇ ਸੁਤੰਤਰ ਗਿਆਨ ਦਾ ਪ੍ਰਗਟਾਵਾ ਨਹੀ ਹੁੰਦਾ। ਬੁੱਧ ਮੱਤ ਮਨੁੱਖੀ ਕਾਰਜ-ਰੁਚੀ ਦੀ ਇਸ ਚੇਤਨਾ ਬਾਰੇ ਕੋਈ ਸੰਕੇਤ ਨਹੀ ਕਰਦਾ, ਜਦੋਂ ਕਿ 'ਜਪੁ' ਸਪੱਸ਼ਟ ਰੂਪ ਵਿੱਚ ਟਿੱਪਣੀ ਕਰਦੀ ਹੈ ਕਿ ਮਨੁੱਖੀ ਮਨ ਨੂੰ ਪਰਮ-ਸੱਚ ਦੀ ਸਮਝ ਤਰਕ ਦੇ ਅਹਿਰਣ ਉੱਪਰ ਰੱਖ ਕੇ ਰੱਬੀ ਗਿਆਨ ਦੇ ਹਥੌੜੇ ਨਾਲ ਚੋਟ ਕਰਕੇ ਹੀ ਆ ਸਕਦੀ ਹੈ। 'ਜਪੁ' ਦੀ ਇਸੇ ਅੰਤਰ-ਦ੍ਰਿਸ਼ਟੀ ਨੂੰ ਸਿੱਖਾਂ ਦੀ ਸੰਗਤੀ ਅਰਦਾਸ ਵਿੱਚ ਸ਼ਾਮਲ ਕੀਤਾ ਹੈ :

"ਸਿੱਖਾਂ ਦਾ ਮਨ ਨੀਵਾਂ ਮੱਤ ਉੱਚੀ ਮੱਤ ਦਾ ਰਾਖਾ ਆਪ ਵਾਹਿਗੁਰੂ।"

*—ਅਰਦਾਸ*

ਸਾਡਾ ਤਰਕ ਰੱਬੀ ਅਗਵਾਈ ਅਧੀਨ ਹੋਣਾ ਚਾਹੀਦਾ ਹੈ ਨਾ ਕਿ ਜਜ਼ਬਾਤੀ ਘਬਰਾਹਟ ਵਾਲਾ। ਗੁਰੂ ਦੇ ਗਿਆਨ ਤੋਂ ਰਹਿਤ ਮਨਮਤ ਤੇ ਕਮਜ਼ੋਰ ਤਰਕ ਹਾਸੋ-ਹੀਣਾ ਜਾਂ ਆਪਾ-ਵਿਰੋਧੀ ਹੁੰਦਾ ਹੈ। ਆਧੁਨਿਕ ਮਨੋਵਿਗਿਆਨ ਦੇ ਮਾਹਿਰ ਸਪੀਨੋਜ਼ਾ ਨੇ ਕਾਫੀ ਸਮਾਂ ਪਹਿਲਾਂ ਇਸ ਨੁਕਤੇ ਵੱਲ ਇਸ਼ਾਰਾ ਕੀਤਾ ਸੀ ਕਿ ਮਨੁੱਖ ਜੋ ਵੀ ਦੂਜਿਆਂ ਬਾਰੇ ਕਥਨ ਕਰਦਾ ਹੈ, ਅਸਲ ਵਿੱਚ ਉਹ ਆਪਣੇ ਬਾਰੇ ਹੀ ਕਹਿ ਰਿਹਾ ਹੁੰਦਾ ਹੈ।

ਇਸ ਪਰਮ-ਸੱਚ ਨੂੰ ਹਰ ਕੋਈ ਸਧਾਰਣ ਤਜ਼ਰਬੇ ਦੁਆਰਾ ਪ੍ਰਾਪਤ ਨਹੀਂ ਕਰ ਸਕਦਾ, ਸਗੋਂ ਇਸ ਲਈ ਸਖ਼ਤ ਮਨੋ-ਸ਼ਰੀਰਕ ਅਨੁਸ਼ਾਸਨ ਦੀ ਲੋੜ ਪੈਂਦੀ ਹੈ ਜਿਸ ਨੂੰ ਸਾਡੇ ਦੇਸ਼ ਵਿੱਚ 'ਪ੍ਰਾਚੀਨ ਸਤਯ' ਜਾਂ 'ਸਨਾਤਨ ਸਤਯ' ਅਤੇ ਬਾਕੀ ਦੁਨੀਆਂ ਤੇ ਪੱਛਮੀ ਦੇਸ਼ਾਂ ਵਿੱਚ 'ਯੋਗ' ਵਜੋਂ ਜਾਣਿਆ ਜਾਂਦਾ ਹੈ। ਅਜਿਹੀ ਗੱਲ ਪੱਛਮੀ ਵਿਗਿਆਨਾਂ ਤੇ ਦਰਸ਼ਨ ਵਿੱਚ ਕਦੇ ਵੀਚਾਰ ਦਾ ਵਿਸ਼ਾ ਨਹੀਂ ਬਣੀ। ਯੂਨਾਨ ਵਿੱਚ ਇਸ ਨੂੰ ਤੁੱਛ ਨਹੀਂ ਸਮਝਿਆ ਗਿਆ। ਪ੍ਰਾਚੀਨ ਸਮੇਂ ਤੋਂ ਹੀ ਉਥੇ ਭਾਵੇਂ ਇਹ ਆਰਫਿਜ਼ਮ ਹੋਵੇ, ਪਾਈਥਾਗੋਰਸ ਦੀਆਂ ਸਿੱਖਿਆਵਾਂ ਹੋਣ ਜਾਂ ਇਲੂਸੀਅਨ ਰਹੱਸ ਹੋਣ; ਦੀ ਚਰਚਾ ਜ਼ਰੂਰੀ ਰਹੀ ਹੈ ਭਾਵੇਂ ਕਿ ਇਹ ਭਾਰਤ ਵਿੱਚ ਪਰਮ-ਸੱਚ ਦੇ ਅਨੁਭਵ ਲਈ ਕੀਤੀਆਂ ਜਾਂਦੀਆਂ ਮਨੋ-ਸ਼ਰੀਰਕ ਕ੍ਰਿਆਵਾਂ ਤੋਂ ਵੱਖਰੀ ਹੈ। ਸਾਡੇ ਕੋਲ ਯੂਨਾਨੀ ਸਭਿਅਤਾ ਦੇ ਘੇਰੇ ਵਿੱਚ ਆਉਂਦੀ ਕਲਾ ਅਤੇ ਸਾਹਿਤ ਦੀਆਂ ਮਨੌਤਾਂ ਦੀ ਉਚਿਤਤਾ ਲਈ ਹਵਾਲੇ ਜਾਂ ਸੰਕੇਤ ਨਹੀਂ ਹਨ। ਪੱਛਮ ਵਿੱਚ ਬ੍ਰਹਿਮੰਡ ਸਬੰਧੀ ਕਾਲਪਨਿਕ ਰਹੱਸਾਂ ਦਾ ਕੁਝ ਹਿੱਸਾ, ਕਦੇ-ਕਦੇ ਪੁਰਾਣਾਂ ਤੋਂ ਪ੍ਰੇਰਿਤ ਜਾਪਦਾ ਹੈ। ਨਿਯਮਤ ਸਾਧਨਾ ਦੁਆਰਾ ਅਜਿਹੇ ਸੱਚ ਦੀ ਪ੍ਰਾਪਤੀ ਲਈ ਮਨੁੱਖੀ ਯਤਨ ਉੱਪਰ ਕੋਈ ਪਾਬੰਦੀ ਨਹੀਂ। ਪਲੈਟੋ ਤੋਂ ਬਾਅਦ ਰੱਦ ਕਰਨ ਯੋਗ ਇਕ ਹੀ ਸੋਚ ਇਹ ਹੈ ਕਿ ਮਨੁੱਖੀ ਸੁਭਾਅ ਦੀ ਤਬਦੀਲੀ ਦਾ ਨੇਪਰੇ ਚੜ੍ਹਨਾ ਸੰਭਵ ਨਹੀਂ, ਯਹੂਦੀ-ਈਸਾਈ-ਕੱਟੜ ਇਸਲਾਮੀ ਪਰੰਪਰਾ ਰੱਬ ਤੇ ਮਨੁੱਖ ਦਰਮਿਆਨ ਪੁਲ-ਰਹਿਤ ਖਾਈ ਮੰਨਦੀ ਹੈ। ਫਰਾਇਡ, ਜਿਹੜਾ ਕਿ ਆਧੁਨਿਕ ਸਭਿਅਤਾ ਦੀਆਂ ਦਾਨਵੀ

ਸ਼ਕਤੀਆਂ ਦੇ ਪ੍ਰਭਾਵ ਦੇ ਮਹੱਤਵ ਨੂੰ ਮੰਨਦਾ ਸੀ (Essays on Contemporary Events, 1946.) ਨੇ ਇਸ ਮੁਢਲੇ ਵਿਵਹਾਰ ਦਾ ਪੁਨਰ-ਕਥਨ ਕੀਤਾ। ਇਹ ਖ਼ਿਆਲ ਕਿ ਮਨੁੱਖ ਵਿੱਚ ਪਰਿਵਰਤਨ ਸੰਭਵ ਹੈ ਤੇ ਉਹ ਆਤਮਿਕ ਤੌਰ 'ਤੇ ਤਰੱਕੀ ਕਰ ਸਕਦਾ ਹੈ, ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਤੇ ਫਿਰ ਸੰਸਾਰ ਵੱਲ ਆ ਕੇ ਸ਼ੈਤਾਨ ਦਾ ਸਾਹਮਣਾ ਅਸਰਦਾਰ ਢੰਗ ਨਾਲ ਕਰ ਸਕਦਾ ਹੈ; ਪੱਛਮੀ ਸੋਚ, ਅਜੋਕੇ ਮਨੁੱਖ ਤੇ ਫਰਾਇਡ ਦੀਆਂ ਮੂਲ ਧਾਰਨਾਵਾਂ ਤੇ ਸਥਾਪਨਾਵਾਂ ਲਈ ਨਵਾਂ ਹੈ। ਇਸ ਲਈ ਇਨ੍ਹਾਂ ਲਈ 'ਜਪੁ' ਦੀ ੩੮ਵੀਂ ਪਉੜੀ ਦੇ ਕਥਨ ਮੰਬੋ-ਜੰਬੋ (ਫਜ਼ੂਲ) ਹਨ ਜਾਂ ਕੋਰੀ ਗ਼ੁਝਲ। ਆਧੁਨਿਕ ਮਨੁੱਖ ਜਿਸ ਲਈ ਵੀਹਵੀਂ ਸਦੀ ਦੇ ਯੂਰਪੀ ਵਿਦਵਾਨ ਆਦਰਸ਼ ਹਨ, ਲਈ 'ਜਪੁ' ਵਿੱਚ ਗਿਆਨ ਦੇ ਮਨਮੋਹਕ ਨਜ਼ਾਰੇ ਹਨ ਅਤੇ ਚੇਤਨਾ ਦੇ ਉਹ ਪੱਧਰ ਹਨ ਜਿਹੜੇ ਨਾ ਕੇਵਲ ਅਜੋਕੀ ਮਨੁੱਖੀ ਹਾਲਤ ਲਈ ਢੁਕਵੇਂ ਹਨ ਸਗੋਂ ਮਨੁੱਖ ਦੇ ਬੁਨਿਆਦੀ ਸਰੋਕਾਰਾਂ ਦੀ ਵਿਆਖਿਆ ਵੀ ਕਰਦੇ ਹਨ ਅਤੇ ਅਜੋਕੇ ਮਨੁੱਖੀ ਸਮਾਜ ਦੀਆਂ ਚਿੰਤਾਵਾਂ ਤੇ ਨਿਰਾਸ਼ਤਾਵਾਂ ਦੇ ਹੱਲ ਲਈ ਸਾਰ ਰੂਪ ਵਿੱਚ ਸੰਕੇਤ ਪੇਸ਼ ਕਰਦੇ ਹਨ।

'ਜਪੁ' ਦੀਆਂ ੩੮ ਪਉੜੀਆਂ ਵਿੱਚ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਦੀ ਤਰਤੀਬ-ਬੱਧ ਤੇ ਵਿਸਥਾਰਪੂਰਵਕ ਵਿਆਖਿਆ ਪ੍ਰਾਪਤ ਹੁੰਦੀ ਹੈ। ਨਾਲ ਹੀ ਇਨ੍ਹਾਂ ਵਿੱਚ ਹਿੰਦੂ ਤੇ ਸੂਫ਼ੀ ਮੁਸਲਮਾਨਾਂ ਜਿਨ੍ਹਾਂ ਨੂੰ ਇਹ ਸੰਬੋਧਨ ਕੀਤੀ ਗਈ ਹੈ, ਦੇ ਸਭਿਆਚਾਰਕ ਇਤਿਹਾਸ ਤੇ ਪਰਾਭੌਤਿਕ ਵਿਕਾਸ ਬਾਰੇ ਵੀ ਕਾਫੀ ਗਿਆਨ ਪ੍ਰਾਪਤ ਹੁੰਦਾ ਹੈ।

'ਜਪੁ' ਦੀਆਂ ਸਾਰੀਆਂ ਪਉੜੀਆਂ **ਰਿਗਵੇਦ** ਦੇ ਨਮੂਨੇ ਵਾਂਗ ਕਾਵਿ-ਤੋਲ ਵਿੱਚ, ਘੱਟ ਤੋਂ ਘੱਟ ਸ਼ਬਦਾਂ ਤੇ ਸਰਲ ਮੁਹਾਵਰੇ ਵਿੱਚ, ਪ੍ਰਾਚੀਨ ਸੰਸਕ੍ਰਿਤ ਦੀ ਸੂਤਰਿਕ ਸ਼ੈਲੀ ਵਿੱਚ ਹੋਣ ਕਾਰਣ; ਇਹ ਬਾਣੀ ਸਿੱਖ ਸਾਹਿਤ ਦੀ ਸਭ ਤੋਂ ਵਧੇਰੇ ਕਠਿਨ ਰਚਨਾ ਹੈ। 'ਜਪੁ' ਦੀ ਹਰ ਪੰਕਤੀ ਵਿੱਚ ਉਚਾਰਣ ਯੋਗ ਸ਼ਬਦਾਂ ਦੀ ਗਿਣਤੀ ਇਕਸਾਰ ਨਹੀਂ ਅਤੇ ਸਾਰੀਆਂ ਪਉੜੀਆਂ ਦਾ ਤੋਲ ਵੀ ਇੱਕੋ ਜਿਹਾ ਨਹੀ। ਪਉੜੀਆਂ ਵਿੱਚ ਉਹ ਪੰਕਤੀ ਜਿਹੜੀ ਕਿ ਇਸ ਦਾ ਸਾਰ ਹੁੰਦੀ ਹੈ, ਆਮ ਤੌਰ 'ਤੇ ਥੋੜ੍ਹੀ ਲੰਬੀ ਹੈ। ਇਸ ਦੇ ਛੰਦਾਂ ਦੀ ਮਾਤ੍ਰਿਕ ਲੈਅ ਪੁਰਾਤਨ ਸੰਸਕ੍ਰਿਤ ਦੇ ਛੰਦਾਂ ਵਾਂਗ ਵਧਦੀ-ਘਟਦੀ ਹੈ। ਆਖਰੀ ਚਾਰ ਜਾਂ ਪੰਜ ਸ਼ਬਦਾਂ ਦੀ ਲੈਅ ਨਿਸ਼ਚਤ ਹੁੰਦੀ ਹੈ।

'ਜਪੁ' ਦੀਆਂ ਆਰੰਭਿਕ ਪੰਕਤੀਆਂ ਵਿੱਚ ਸਿੱਖ ਧਰਮ ਦਾ 'ਮੂਲਮੰਤ੍ਰ' ਹੈ ਜਿਸ ਵਿੱਚ ਗੁਰੂ ਨਾਨਕ ਸਾਹਿਬ ਦੁਆਰਾ ਬਿਆਨ ਕੀਤੇ ਪਰਮ-ਸੱਚ ਦੀ ਪ੍ਰਕਿਰਤੀ ਬਾਰੇ ਵਿਚਾਰ ਦਰਜ਼ ਹਨ। 'ਜਪੁ' ਦਾ ਅੰਤਮ ਸਲੋਕ, ਇਸ ਬਾਣੀ ਦਾ ਉਪਸੰਹਾਰ ਹੈ।*

---

*ਸਿਰਦਾਰ ਕਪੂਰ ਸਿੰਘ ਹੁਰਾਂ ਦੇ ਮੂਲ ਲੇਖ ਅਨੁਸਾਰ 'ਜਪੁ' ਦਾ ਅੰਤਮ ਸਲੋਕ ਗੁਰੂ ਅੰਗਦ ਸਾਹਿਬ ਰਚਿਤ ਹੈ। ਅਨੁਵਾਦਕ ਇਸ ਨਾਲ ਸਹਿਮਤ ਨਹੀਂ। —ਅਨੁਵਾਦਕ

*ਇਕ ਅਦੁੱਤੀ ਪੈਗੰਬਰ :*

# ਗੁਰੂ ਅਮਰਦਾਸ ਜੀ (1479-1574)

ਸਿੱਖ ਧਾਰਮਿਕ ਸਾਹਿਤ ਵਿੱਚ ਤੀਜੇ ਨਾਨਕ, ਗੁਰੂ ਅਮਰਦਾਸ ਜੀ ਨੂੰ ਅਦੁੱਤੀ ਸਤਿਗੁਰੂ ਕਿਹਾ ਗਿਆ ਹੈ ।[1] ਸਿੱਖ ਸਿੱਧਾਂਤਾਂ ਅਨੁਸਾਰ ਰੂਹਾਨੀ ਜਗਤ ਵਿੱਚ ਰੱਬ ਦੇ ਪੈਗੰਬਰ ਜਾਂ ਮਨੁੱਖਾਂ ਦੀ ਸ੍ਰੇਸ਼ਟਤਾ ਦੇ ਆਧਾਰ ਉਪਰ ਕੋਈ ਦਰਜੇਬੰਦੀ ਜਾਂ ਰੁਤਬੇ ਦੀ ਊਚ-ਨੀਚ ਨਹੀਂ ਹੁੰਦੀ,' ਸਿੱਖ ਧਰਮ ਗ੍ਰੰਥ ਸਾਰੇ ਸੱਚੇ ਪੈਗੰਬਰਾਂ ਅਤੇ ਪਵਿੱਤਰ ਪੁਰਸ਼ਾਂ ਦਾ ਇਕੋ ਜਿਹਾ ਬਹੁਤ ਜਿਆਦਾ ਸਨਮਾਨ ਕਰਦਾ ਹੈ ।[2] ਪਰੰਤੂ ਜਿਸ ਸਮੇਂ ਤੇ ਵਾਤਾਵਰਣ ਵਿੱਚ ਰੱਬ ਦੇ ਪੈਗੰਬਰ ਪ੍ਰਗਟ ਹੋ ਕੇ ਵਿਚਰਦੇ ਹਨ, ਦੀ ਭਿੰਨਤਾ ਜ਼ਰੂਰ ਹੁੰਦੀ ਹੈ । ਇਸੇ ਭਾਵਨਾ ਕਰਕੇ ਗੁਰਬਾਣੀ ਵਿੱਚ ਗੁਰੂ ਅਮਰਦਾਸ ਜੀ ਨੂੰ 'ਅਦੁੱਤੀ' ਪੈਗੰਬਰ ਕਿਹਾ ਜਾਂਦਾ ਹੈ। ਗੁਰੂ ਅਮਰਦਾਸ ਜੀ ਦਾ ਰੂਹਾਨੀ ਪ੍ਰਕਾਸ਼ ਸੋਲ੍ਹਵੀਂ ਸਦੀ ਦੇ ਦੂਜੇ ਅੱਧ ਵਿੱਚ ਹੋਇਆ ਜਦੋਂ ਭਾਰਤ ਵਿੱਚ ਅਸਪਸ਼ਟਤਾ ਦਾ ਮਾਹੌਲ ਸੀ, ਗੁਰੂ ਜੀ ਧਾਰਮਿਕ ਅਕਾਸ਼ ਉਪਰ ਇਕ ਤਾਰੇ* ਵਾਂਗ ਪ੍ਰਗਟ ਹੋਏ ਪਰ ਉਨ੍ਹਾਂ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਜਾਣਿਆ ਨਹੀਂ ਗਿਆ । ਇਹ ਤਾਰਾ ਕਿਸੇ ਸਧਾਰਣ ਤਾਰੇ ਤੋਂ ਲੱਖਾਂ ਗੁਣਾਂ ਵਧੇਰੇ ਊਰਜਾ ਛੱਡਦਾ ਹੈ। ਇਹ ਵਿਸ਼ੇਸ਼ ਤਾਰਾ ਨਾ-ਮੰਨਣਯੋਗ ਰੋਸ਼ਨੀ ਦਿੰਦਾ ਹੈ ਅਤੇ ਅਨੁਮਾਨ ਹੈ ਕਿ ਇਹ ਤਾਰਾ ਸਾਡੇ ਤੋਂ 5300 ਮਿਲੀਅਨ ਪ੍ਰਕਾਸ਼-ਵਰ੍ਹੇ ਦੂਰ ਹੈ°, ਜਦੋਂ ਕਿ ਉਪ-ਗ੍ਰਹਿ ਅਤੇ ਛੋਟੇ ਗ੍ਰਹਿ ਸਾਡੇ ਸੂਰਜੀ-ਮੰਡਲ ਦੇ ਹੀ ਛੋਟੇ ਮੈਂਬਰ ਹਨ। ਉਹ ਲੋਕ ਜਿਹੜੇ ਦਸ ਗੁਰੂ ਸਾਹਿਬਾਨ ਨੂੰ ਹਿੰਦੂ ਵੈਸ਼ਨਵ ਪਰੰਪਰਾ ਦੇ ਮਹਾ-ਪਵਿੱਤਰ ਭਗਤ ਜਾਂ ਸੰਤ ਮੰਨਦੇ ਹਨ ਉਹ ਉਸ ਵਡੇ ਤਾਰੇ ਨੂੰ ਇਨਾਂ ਉਪ-ਗ੍ਰਹਿਆਂ ਦੇ ਬਰਾਬਰ ਦਸਣ ਦੀ ਗਲਤੀ ਕਰ ਰਹੇ ਹੁੰਦੇ ਹਨ । ਨਾ ਹੀ ਸਾਨੂੰ ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਤੋਂ ਬਾਅਦ ਦੇ ਗੁਰੂ ਸਾਹਿਬਾਨ ਦਾ ਅੰਦਾਜ਼ਾ, ਉਨ੍ਹਾਂ ਦੁਆਰਾ ਸਮਾਜ ਤੇ ਇਤਿਹਾਸ ਉਪਰ ਪਏ ਪ੍ਰਭਾਵ ਨੂੰ ਦੇਖਕੇ ਲਾਉਣਾ

---

* *ਸਿਰਦਾਰ ਕਪੂਰ ਸਿੰਘ ਨੇ ਇਥੇ ਅੰਗਰੇਜ਼ੀ ਲਫ਼ਜ਼ 'Quasar' ਵਰਤਿਆ ਹੈ ਜਿਸਤੋਂ ਭਾਵ ਅਜਿਹਾ ਬ੍ਰਹਿਮੰਡੀ ਪਿੰਡ ਹੈ ਜੋ ਬਹੁਤ ਦੂਰੀ ਤੋਂ ਬਹੁਤ ਜ਼ਿਆਦਾ ਰੇਡੀਓ ਤਰੰਗਾਂ ਪੈਦਾ ਕਰਦਾ ਹੈ । —ਅਨੁਵਾਦਕ*

° *ਇਕ ਸਾਲ ਵਿੱਚ ਪ੍ਰਕਾਸ਼ 5,880,000,000,000 ਮੀਲ ਸਫ਼ਰ ਤੈਅ ਕਰਦਾ ਹੈ। ਸੋ ਇਸ ਹਿਸਾਬ ਨਾਲ ਇਹ ਵਿਸ਼ੇਸ਼ ਤਾਰਾ 5880000000000×5300×1000000 ਮੀਲ ਦੂਰੀ ਉਪਰ ਸਥਿਤ ਹੈ । —ਅਨੁਵਾਦਕ*

1. *ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥*
   *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੬)*

2. *ਨਾਨਕ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ ਏਕਸੈ ॥*
   *ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥*
   *(ਉਹੀ, ਪੰਨਾ ੧੧੬੮)*

ਚਾਹੀਦਾ ਹੈ, ਸਾਨੂੰ ਧਰਮ ਨੂੰ ਮਾਰਕਸਵਾਦੀ ਸਮਾਜਕ ਤਬਦੀਲੀ ਦਾ ਸੰਦ ਨਹੀਂ ਸਮਝਣਾ ਚਾਹੀਦਾ। ਇਸ ਸੰਬੰਧੀ ਪ੍ਰਸਿੱਧ ਮਸੀਹੀ ਧਰਮ-ਸ਼ਾਸਤਰੀਕ ਦਾ ਕਥਨ ਹੈ[3] :

"ਉਹ ਧਰਮ ਨੂੰ ਹਾਨੀ ਪਹੁੰਚਾਉਂਦਾ ਹੈ ਜਦੋਂ ਉਹ ਇਸ ਨੂੰ ਸਭਿਆਚਾਰ ਤੇ ਮਨੁੱਖੀ ਪ੍ਰਗਤੀ ਲਈ ਮਾਪਦਾ ਹੈ। ਜੀਵਨ ਦੇ ਅਰਥਾਂ ਦੇ ਰੌਹਸ ਹਮੇਸ਼ਾ ਪਰਾ-ਦੁਨਿਆਵੀ ਮੰਡਲਾਂ ਵਿੱਚ ਪਏ ਹਨ।"

"ਪਰਾ-ਜਗਤ ਵਿੱਚ ਮਨੁੱਖ ਦੀ ਅਸਲ ਕੀਮਤ ਪੈਂਦੀ ਹੈ[4]।" ਇਹ ਗੱਲ ਗੁਰਬਾਣੀ ਵਿੱਚ ਕਹੀ ਗਈ ਹੈ, "ਜਿਥੇ ਸੰਘਣਾ ਹੰਨੇਰਾ ਹੈ ਅਤੇ ਉਥੇ ਦਿਨ ਦਾ ਪ੍ਰਕਾਸ਼ ਹੈ[5], " ਇਸ ਵਿੱਚ ਜੀਵਨ ਅਤੇ ਮੌਤ ਦੇ ਅਰਥ ਛਿਪੇ ਹੋਏ ਹਨ।

## II

ਇਸ ਪਰਚੇ ਵਿੱਚ ਤੀਜੇ ਗੁਰੂ ਨਾਨਕ- ਗੁਰੂ ਅਮਰਦਾਸ ਜੀ ਬਾਰੇ ਹੇਠ ਲਿਖੇ ਨੁਕਤੇ ਅਤੇ ਪੱਖ ਵੀਚਾਰੇ ਜਾਣੇ ਹਨ :

1. ਗੁਰੂ ਅਮਰਦਾਸ ਜੀ ਦੀ ਸੰਖੇਪ ਜੀਵਨੀ
2. ਸਿੱਖ-ਸਿੱਧਾਂਤ- ਸ਼ਾਸਤਰ ਵਿੱਚ ਸਿੱਖ ਗੁਰੂ ਸਾਂਹਿਬਾਨ ਦਾ ਰੁਤਬਾ ਅਤੇ ਸੰਸਾਰ ਦੇ ਧਰਮਾਂ ਵਿੱਚ ਸਿੱਖ ਧਰਮ ਦਾ ਸਹੀ ਸਥਾਨ
3. ਗੁਰੂ ਅਮਰਦਾਸ ਜੀ ਦੁਆਰਾ ਧਾਰਮਿਕ ਸੋਚ ਅਤੇ ਧਰਮ ਉਪਦੇਸ਼ ਨਾਲ ਸੰਬੰਧਿਤ ਖ਼ਿਆਲਾਂ ਵਿੱਚ ਵਿੱਲਖਣ ਯੋਗਦਾਨ। ਜਿਵੇ :

ੳ. ਪਰਮ-ਸੱਚ ਦੀ ਹਿੰਦੂ ਧਾਰਣਾ 'ਸਤ-ਚਿਤ -ਆਨੰਦ' ਦੇ ਵਿਸ਼ੇਸ਼ ਅੰਗ 'ਆਨੰਦ' ਦੀ ਵਿਆਖਿਆ

ਅ. ਲੰਗਰ ਦੇ ਸਮਾਜਕ ਉਦੇਸ਼ਾਂ ਦੀ ਨਵੀਂ ਮਨੋ-ਸ਼ਰੀਰਕ ਸੋਝੀ

ੲ. ਹਿੰਦੂ ਆਦਰਸ਼ ਦੀ ਇਸਤਰੀ 'ਸਤੀ' ਭਾਵ 'ਸ਼ੁਭ ਗੁਣਾਂ ਵਾਲੀ ਪਤਨੀ' ਦੀ ਡੂੰਘੀ ਵਿਆਖਿਆ

ਸ. ਇਸਤਰੀ ਦੀ ਸਮਰੱਥਾ ਤੇ ਯੋਗਤਾ ਨੂੰ ਧਾਰਮਿਕ ਅਨੁਭਵ ਅਤੇ ਧਾਰਮਿਕ ਕ੍ਰਿਆਵਾਂ ਅਤੇ ਰੀਤਾਂ ਦੇ ਯੋਗ ਮੰਨਣਾ; ਇਸਤਰੀ ਨੂੰ ਧਰਮ ਪ੍ਰਚਾਰ ਦਾ ਅਧਿਕਾਰ ਦੇਣਾ ਅਤੇ ਧਾਰਮਿਕ ਸੰਸਥਾ ਦੇ ਕੰਮ-ਕਾਜ ਅਤੇ ਉਪਦੇਸ਼ ਦੇ ਪ੍ਰਬੰਧ ਦੇ ਅਧਿਕਾਰ ਨੂੰ ਸਵੀਕਾਰਨਾ।

4. ਅਖ਼ੀਰ ਵਿੱਚ ਗੁਰੂ ਅਮਰਦਾਸ ਜੀ ਦੇ 'ਬਾਣੀ' ਅਤੇ 'ਸਾਹਿਤ'ਬਾਰੇ ਵੀਚਾਰਾਂ ਅਤੇ ਉਨ੍ਹਾਂ ਦੀ ਸਾਹਿਤ ਰਚਨਾ ਵਿੱਚ ਵਿਸ਼ੇਸ਼ ਮੁਹਾਰਤ ਬਾਰੇ ਚਰਚਾ ਹੋਵੇਗੀ।

---

3. *Adorf Von Harnack, Die Mission, 1902.*
4. *ਕਚ ਪਕਾਈ ਓਥੈ ਪਾਈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭)*
5. *ਓਥੈ ਦਿਹੁ ਐਥੈ ਸਭ ਰਾਤਿ ॥* *(ਉਹੀ, ਪੰਨਾ ੧੨੫੭)*

III

ਗੁਰੂ ਅਮਰਦਾਸ ਜੀ 5 ਮਈ, 1479 ਈ: ਨੂੰ ਜਨਮੇ। ਆਮ ਮਨੁੱਖ ਦੇ ਤੌਰ 'ਤੇ ਉਹ ਖੇਤੀਬਾੜੀ ਅਤੇ ਛੋਟਾ-ਮੋਟਾ ਵਾਪਾਰ ਵੀ ਕਰਦੇ ਸਨ। ਉਨ੍ਹਾਂ ਦਾ ਵਿਆਹ 24 ਸਾਲ ਦੀ ਉਮਰ ਵਿੱਚ ਹੋਇਆ ਅਤੇ ਉਨ੍ਹਾਂ ਦੇ ਦੋ ਲੜਕੇ ਅਤੇ ਦੋ ਲੜਕੀਆਂ ਸਨ। ਆਪ ਜੀ ਪੱਕੇ ਵੈਸ਼ਣਵ ਹਿੰਦੂ ਸਨ ਜਿਹੜੇ ਹਰ ਸਾਲ ਹਰਿਦੁਆਰ ਜਾ ਕੇ ਗੰਗਾ ਵਿੱਚ ਇਸ਼ਨਾਨ ਕਰਦੇ ਸਨ ਅਤੇ ਉਹ ਬੜਾ ਸੰਜਮੀ ਜੀਵਨ ਜੀਊਂਦੇ ਸਨ ਅਤੇ ਉਹ ਸਾਰੇ ਕਰਤੱਵ ਨੇਮ ਨਾਲ ਪੂਰੇ ਕਰਦੇ ਸਨ ਜੋ ਕਿਸੇ ਚੰਗੇ ਹਿੰਦੂ ਲਈ ਜ਼ਰੂਰੀ ਮੰਨੇ ਜਾਂਦੇ ਹਨ। ਆਪਜੀ ਆਪਣੇ ਜੀਵਨ ਦੇ ਅੰਤਮ ਪੜਾਅ ਸਮੇਂ ਹੀ ਦੂਜੇ ਗੁਰੂ ਨਾਨਕ, ਗੁਰੂ ਅੰਗਦ ਸਾਹਿਬ ਜੀ ਦੇ ਸੰਪਰਕ ਵਿੱਚ ਆਏ, ਅਤੇ 1552 ਈ: ਨੂੰ ਉਹ ਤੀਜੇ ਨਾਨਕ, ਗੁਰੂ ਅਮਰਦਾਸ ਜੀ ਹੋ ਗਏ।

ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ ਦੇ ਬਾਕੀ ਬਚੇ ਬਾਈ ਵਰ੍ਹੇ, ਸਿੱਖ ਧਰਮ ਦਾ ਪ੍ਰਚਾਰ ਤੇ ਸਿੱਖ ਸੰਗਠਨ ਨੂੰ ਮਜ਼ਬੂਤ ਕਰਨ ਲਈ ਪੂਰੀ ਚੜ੍ਹਦੀਕਲਾ ਅਤੇ ਉਤਸ਼ਾਹ ਨਾਲ ਸਖ਼ਤ ਮਿਹਨਤ ਕੀਤੀ ਅਤੇ ਅੰਮ੍ਰਿਤਸਰ ਤੋਂ ਥੋੜ੍ਹੀ ਦੂਰ ਸਥਿਤ ਇਕ ਅਣਗੌਲਿਆ ਪਿੰਡ ਗੋਇੰਦਵਾਲ ਉਨਤ ਹੋ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ 'ਇਹ ਰੱਬ ਦਾ ਘਰ' ਹੋ ਗਿਆ।[6] ਸਿੱਖ ਜਗਤ ਵਿੱਚ ਇਹ ਪਿੰਡ 'ਸਿੱਖੀ ਦਾ ਧੁਰਾ' ਵਜੋਂ ਜਾਣਿਆ ਜਾਂਦਾ ਹੈ, ਭਾਵ ਹੈ ਕਿ ਗੋਇੰਦਵਾਲ ਉਹ ਧੁਰਾ ਹੈ ਜਿਸ ਦੁਆਲੇ ਸਿੱਖੀ ਘੁੰਮਦੀ ਹੈ ਅਤੇ ਅਗੇ ਵੱਧਦੀ ਜਾਂਦੀ ਹੈ। ਇਥੇ ਦੂਰੋਂ ਨੇੜਿਉਂ ਸਿੱਖ ਇਕੱਠੇ ਹੁੰਦੇ, ਸ਼ਹਿਜ਼ਾਦੀਆਂ, ਮੁਸਲਮਾਨ ਅਤੇ ਹਿੰਦੂ, ਅਕਬਰ ਬਾਦਸ਼ਾਹ ਅਤੇ ਕਾਂਗੜੇ ਦਾ ਰਾਜਾ ਗੁਰੂ ਜੀ ਨੂੰ ਸ਼ਰਧਾ ਅਰਪਣ ਕਰਨ ਆਏ ਸਨ।

ਗੋਇੰਦਵਾਲ ਵਿਖੇ ਗੁਰੂ ਅਮਰਦਾਸ ਜੀ ਨੇ ਲੰਗਰ ਦੀ ਸੰਸਥਾ ਨੂੰ ਮਜ਼ਬੂਤ ਕੀਤਾ ਜਿਥੇ ਯਾਤਰੂਆਂ ਨੂੰ ਭੇਟਾ ਰਹਿਤ ਭੋਜਨ ਦਿੱਤਾ ਜਾਂਦਾ ਸੀ ਅਤੇ ਗੁਰੂ ਜੀ ਦਾ ਹੁਕਮ ਸੀ ਕਿ 'ਪਹਿਲਾਂ ਪੰਗਤ ਪਾਛੈ ਸੰਗਤ' ਭਾਵ ਕਿ ਉਨ੍ਹਾਂ ਦੇ ਦਰਸ਼ਨ ਕਰਨ ਤੋਂ ਪਹਿਲਾਂ ਹਰ ਕੋਈ ਲੰਗਰ ਵਿੱਚ ਪ੍ਰਸ਼ਾਦਾ ਛੱਕ ਕੇ ਆਏ, ਅਤੇ ਬਾਦਸ਼ਾਹ, ਸਹਿਜ਼ਾਦੇ, ਅਮੀਰ ਤੇ ਗਰੀਬ, ਉੱਚੀਆਂ-ਨੀਵੀਆਂ ਜਾਤਾਂ ਦੇ ਸਭ ਵਿਅਕਤੀਆਂ ਨੇ ਇਹ ਸ਼ਰਤ ਪ੍ਰਵਾਨ ਕੀਤੀ।

ਇਥੇ ਗੁਰੂ ਜੀ ਨੇ ਇਕ ਬਹੁਤ ਹੀ ਸ਼ਾਨਦਾਰ, ਗੁੰਬਦ ਵਾਲੀ, ਪੱਕੀ ਅਤੇ ਉਪਰੋਂ ਢੱਕੀ ਬਾਉਲੀ ਬਣਵਾਈ, ਜੋ ਚਾਰ ਸਦੀਆਂ ਬੀਤ ਜਾਣ ਪਿੱਛੋਂ ਵੀ ਚੱਟਾਨ ਵਾਂਗ ਮਜ਼ਬੂਤ ਨਜ਼ਰ ਆ ਰਹੀ ਹੈ, ਇਸ ਬਾਉਲੀ ਦੀ ਤੁਲਨਾ ਵਿੱਚ ਅਜੋਕੀ 'ਪੰਜ ਸਾਲਾ ਯੋਜਨਾ' ਤਹਿਤ ਨਿਪੁੰਨ ਇੰਜੀਨੀਅਰਾਂ ਦੁਆਰਾ ਸਿਰਜੇ ਪ੍ਰਾਜੈਕਟਾਂ ਦੀ ਪਾਇਦਾਰੀ ਅਤੇ ਉਪਯੋਗਤਾ ਬੜੀ ਮਾਮੂਲੀ ਲੱਗਦੀ ਹੈ। ਇਸ ਸਥਾਨ ਨੂੰ ਕਰਮ-ਕਾਂਡੀ ਇਸ਼ਨਾਨ ਕਰਨ ਵਾਲੇ ਲੋਕਾਂ ਵੱਲੋਂ ਪਵਿੱਤਰ ਤੀਰਥ ਸਥਾਨ ਵਜੋਂ ਸਤਿਕਾਰ ਦਿੱਤਾ ਜਾਂਦਾ ਹੈ।

---

6. *ਗੋਬਿੰਦ ਵਾਲੁ ਗੋਬਿੰਦ ਪੁਰੀ ਸਮ....* *(ਉਹੀ, ਪੰਨਾ ੧੪੦੦)*

ਇਥੇ ਹੀ ਗੁਰੂ ਜੀ ਨੇ ਸਿੱਖ ਪੰਥ ਨੂੰ ਠੋਸ ਸੰਗਠਨਾਤਮਿਕ ਆਧਾਰ ਦੇਣ ਲਈ ਇਸ ਨਾਲ, ਰਾਜ ਦੀ ਬਰਾਬਰੀ ਦੇ ਤੌਰ 'ਤੇ ਨਹੀਂ ਬਲਕਿ ਸੁਆਰਥੀ ਅਤੇ ਦਮਨਕਾਰੀ ਨਿਸ਼ਾਨਿਆਂ ਵਾਲੇ ਰਾਜ ਦੀ ਥਾਂ ਨੈਤਿਕ ਸ਼ਰਤਾਂ ਅਤੇ ਅਧਿਆਤਮਕ ਲੋੜਾਂ ਦੀ ਪੁਸ਼ਟੀ ਅਤੇ ਐਲਾਨ, ਇਸਦੇ ਜ਼ਰੂਰੀ ਲੱਛਣ ਵਜੋਂ ਕੀਤਾ। ਉਨ੍ਹਾਂ ਨੇ ਉਸ ਵੇਲੇ ਦੇ ਮੁਗ਼ਲ ਸਾਮਰਾਜ ਵੱਲੋਂ ਆਪਣੇ ਅਧਿਕਾਰ ਖੇਤਰ ਦੀ 22 ਸੂਬਿਆਂ ਵਿੱਚ ਕੀਤੀ ਵੰਡ ਦੀ ਤਰਜ਼ ਉਪਰ ਧਰਮ ਪ੍ਰਚਾਰ ਦੇ ਉਦੇਸ਼ ਲਈ 22 ਮੰਜੀਆਂ ਸਥਾਪਿਤ ਕੀਤੀਆਂ, ਅਤੇ ਇਨ੍ਹਾਂ ਮੰਜੀਆਂ ਦੇ ਮੁਖੀਆਂ ਵਿੱਚ ਬੀਬੀਆਂ ਨੂੰ ਵੀ ਧਰਮ ਪ੍ਰਚਾਰ ਅਤੇ ਪ੍ਰਬੰਧ ਲਈ ਅਧਿਕਾਰ ਦੇ ਕੇ ਨਿਯੁਕਤ ਕੀਤਾ।

ਗੋਇੰਦਵਾਲ ਵਿਖੇ ਹੀ ਅਕਾਲਪੁਰਖ ਨੇ ਆਪਣੀ ਮਰਜ਼ੀ ਅਤੇ ਖੁਸ਼ੀ ਨਾਲ ਗੁਰੂ-ਸ਼ਬਦ ਦੁਆਰਾ ਮਨੁੱਖ ਨਾਲ ਸੰਪਰਕ ਬਣਾਇਆ ਸੀ[7], 'ਧੁਰ ਕੀ ਬਾਣੀ' ਅਤੇ 'ਸਾਹਿਤ' ਵਿੱਚ ਬੁਨਿਆਦੀ ਫ਼ਰਕ ਇਹ ਹੋਇਆ ਕਿ 'ਧੁਰ ਕੀ ਬਾਣੀ' ਮਨੁੱਖ ਨੂੰ ਪਰਮ-ਸੱਚ ਦੇ ਸਰੋਕਾਰ ਬਾਰੇ ਸਹੀ ਅਗਵਾਈ ਦੇਣ ਲਈ ਪ੍ਰਮਾਣਕ ਹੈ।

ਇਸੇ ਸਥਾਨ ਉਪਰ ਗੁਰ-ਸ਼ਬਦ ਨੇ ਸਿੱਖ ਸ਼ਖ਼ਸੀਅਤ ਨੂੰ ਹੁਣ ਤੀਕ ਪ੍ਰਵਾਨਿਤ ਜੈਨ ਅਤੇ ਬੁੱਧ ਮਤਾਂ ਵਾਲੇ ਰਹੱਸਵਾਦ ਤੋਂ ਨਿਖੇੜ ਕੇ, ਇਸਦਾ ਨਿਸ਼ਾਨਾ ਆਪਣਾ ਆਪ ਗੰਵਾ ਕੇ ਰੱਬੀ ਹੁਕਮ ਵਿੱਚ ਰਹਿ ਕੇ ਦੈਵੀ-ਪ੍ਰੇਮ ਦਾ ਸ੍ਰੋਤ ਬਣਨਾ ਦੱਸਿਆ ਗਿਆ, ਜਦੋਂ ਕਿ ਜੈਨ ਤੇ ਬੁੱਧ ਮਤ ਪੂਰਣ ਰੂਪ ਵਿੱਚ ਆਪਣੀ ਸ਼ਖ਼ਸੀਅਤ ਦਾ ਵਿਨਾਸ਼ ਕਰਨ ਨੂੰ, ਜਿਸਨੂੰ ਉਹ 'ਨਿਰਵਾਣ ਮੁਕਤੀ' ਕਹਿੰਦੇ ਸਨ, ਹੀ ਆਪਣਾ ਨਿਸ਼ਾਨਾ ਮੰਨਦੇ ਸਨ।

ਇਸੇ ਹੀ ਸਥਾਨ ਉਪਰ ਗੁਰੂ ਜੀ ਨੇ ਜਨਮ, ਮਰਨ ਅਤੇ ਵਿਆਹ ਦੀਆਂ ਸਮਾਜਕ ਰਸਮਾਂ ਅਤੇ ਕਰਮਕਾਂਡਾਂ ਨੂੰ ਗਹਿਰੇ ਰੂਹਾਨੀ ਅਰਥ ਦਿੱਤੇ ਅਤੇ ਜੱਦੀ-ਪੁਰਸ਼ੀ ਬ੍ਰਾਹਮਣ-ਪੁਜਾਰੀਵਾਦ ਦੀ ਫਾਹੀ ਅਤੇ ਪੰਜੇ ਤੋਂ ਮੁਕਤ ਕੀਤਾ, ਲੋਕਾਂ ਨੂੰ ਮਨੁੱਖੀ ਚੇਤਨਾ ਲਈ ਸਿੱਖ ਅਧਿਆਤਮਕ ਅਨੁਸ਼ਾਸ਼ਨ ਦੁਆਰਾ ਇਕੱਠਾ ਕੀਤਾ।

ਇਥੋਂ ਹੀ ਗੁਰੂ ਅਮਰਦਾਸ ਜੀ ਨੇ ਧਾਰਮਿਕ ਲੋਕਾਂ ਵੱਲੋਂ ਸੰਨਿਆਸ ਲੈਣ ਅਤੇ ਜਗਤ ਨੂੰ ਤਿਆਗਣ ਵਿਰੁੱਧ ਸਖ਼ਤ ਹੁਕਮਨਾਮਾ ਜਾਰੀ ਕੀਤਾ ਅਤੇ ਇਉਂ ਕ੍ਰਿਆਸ਼ੀਲਤਾ ਅਤੇ ਸੰਸਾਰ-ਪ੍ਰਵਾਨਗੀ ਨੂੰ ਸਿੱਖ ਮਤ ਵਿੱਚ ਕੇਂਦਰੀ ਸਥਾਨ ਮਿਲ ਗਿਆ।

ਗੋਇੰਦਵਾਲ ਵਿਖੇ ਹੀ ਪਹਿਲੀ ਸਤੰਬਰ, 1574 ਈ: ਨੂੰ ਆਪਣਾ ਉਤਰਾਧਿਕਾਰੀ ਚੁਣ ਕੇ ਨਿਯੁਕਤ ਕਰਨ ਉਪਰੰਤ ਇਹ ਚਿਤਾਨਵੀ ਦੇ ਕੇ ਕਿ 'ਮੌਤ ਉਪਰੰਤ ਦੁੱਖ ਅਤੇ ਗਮ ਨਹੀਂ ਕਰਨਾ[8]," ਸਗੋਂ ਇਸਨੂੰ ਮਨੁੱਖੀ ਆਤਮਾ ਦੇ ਨਿਰੰਤਰ ਵਿਕਾਸ ਦਾ ਇਕ ਪੜਾਅ ਸਮਝਣਾ ਹੈ; ਜੋਤੀ ਜੋਤ ਸਮਾ ਗਏ।

---

7. *ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥* *(ਉਹੀ, ਪੰਨਾ ੧੨੭੯)*
8. *ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥* *(ਉਹੀ, ਪੰਨਾ ੯੨੩)*

## IV

ਸਿੱਖ ਮਤ ਨੂੰ ਚੰਗੀ ਤਰ੍ਹਾਂ ਸਮਝਣ ਲਈ ਇਸਦੇ ਇਕ ਵਿਸ਼ੇਸ਼ ਸਿੱਧਾਂਤ ਦੇ ਵਿਗਿਆਨਕ ਸੱਚ ਨੂੰ ਸਮਝਣਾ ਅਤੇ ਪ੍ਰਵਾਨ ਕਰਨਾ ਬੜਾ ਜ਼ਰੂਰੀ ਹੈ। ਕਿਸੇ ਧਰਮ ਨੂੰ ਸਮਝਣ ਅਤੇ ਜਾਂਚਣ ਦੀਆਂ ਦੋ ਪਹੁੰਚਾਂ ਹਨ- ਪਹਿਲੀ ਇਹ ਹੈ ਕਿ ਉਸਦੀ ਯੋਗਤਾ ਅਤੇ ਸੱਚਾਈ ਵੇਖੀ ਜਾਏ, ਦੂਜੀ ਹੈ ਕਿ ਉਸਦੀ ਅਯੋਗਤਾ ਅਤੇ ਧੱਕੇਸ਼ਾਹੀ ਵਾਲੇ ਵਤੀਰੇ ਨੂੰ ਵੇਖਿਆ ਜਾਵੇ। ਕਿਸੇ ਧਰਮ ਦੀ ਯੋਗਤਾ ਵੇਖਣ ਲਈ ਸਾਨੂੰ ਉਸ ਧਰਮ ਦੇ ਬੁਨਿਆਦੀ ਸਿੱਧਾਂਤਾਂ ਅਤੇ ਮੂਲ-ਧਾਰਣਾਵਾਂ ਦੀ ਉੱਚੀ ਵਿਆਖਿਆ ਪ੍ਰਵਾਨ ਕਰਨੀ ਚਾਹੀਦੀ ਹੈ ਜੋ ਉਹ ਆਪ ਪੇਸ਼ ਕਰਦਾ ਹੈ, ਅਤੇ ਧੱਕੇਸ਼ਾਹੀ ਵਾਲੇ ਵਤੀਰੇ ਵਿੱਚ ਉਸ ਧਰਮ ਦੇ ਨਿਯਮਾਂ ਅਤੇ ਧਾਰਣਾਵਾਂ ਦੀ ਪੜਤਾਲ ਅਤੇ ਮੁਲਾਂਕਣ ਵਿਰੋਧੀ-ਵਿਆਖਿਆ ਦੁਆਰਾ ਹੁੰਦੀ ਹੈ। ਇਹ ਦੂਜੀ ਪਹੁੰਚ ਕਿਸੇ ਧਰਮ ਨੂੰ ਠੀਕ ਤਰ੍ਹਾਂ ਸਮਝਣ ਦੀ ਥਾਂ ਬਖੇੜੇ ਅਤੇ ਝਗੜੇ ਵਧਾਉਂਦੀ ਹੈ। ਵਿਰੋਧੀ-ਵਿਆਖਿਆ ਬਾਰੇ ਰਾਬਿੰਦਰ ਨਾਥ ਟੈਗੋਰ ***ਗੀਤਾਂਜਲੀ*** ਵਿੱਚ ਇਕ ਕਾਵਿ-ਅਲੰਕਾਰ ਦੁਆਰਾ ਦੱਸਦਾ ਹੈ, "ਜਿਵੇਂ ਕੋਈ ਸੁਨਿਆਰਾ ਕਿਸੇ ਬਗ਼ੀਚੇ ਵਿੱਚ ਜਾ ਕੇ ਗੁਲਾਬ ਦੇ ਫੁੱਲ ਦੀ ਪਰਖ, ਕਸਵੱਟੀ ਲਾ ਕੇ ਕਰੇ।" ਸਿੱਖ ਮਤ ਵਿੱਚ ਕਿਸੇ ਧਰਮ ਦੀ ਉਹੀ ਵਿਆਖਿਆ ਪ੍ਰਵਾਨ ਕੀਤੀ ਜਾਂਦੀ ਹੈ, ਜੋ ਉਸੇ ਧਰਮ ਰਾਂਹੀਂ ਦੱਸੀ ਗਈ ਹੋਵੇ। ਕਿਸੇ ਧਰਮ ਨੂੰ ਸਮਝਣ ਲਈ ਹਮਦਰਦੀ ਵਾਲਾ ਵਤੀਰਾ ਅਪਨਾਉਣਾ ਚੰਗੀ ਗੱਲ ਹੈ ਜਦੋਂ ਕਿ ਕੁੜੱਤਣ ਅਤੇ ਦੋਸ਼ ਲੱਭਣ ਦਾ ਵਤੀਰਾ ਨਿਰਾਸ਼ਾਜਨਕ ਅਤੇ ਸਵੈ-ਵਿਰੋਧੀ ਹੀ ਹੁੰਦਾ ਹੈ। ਸਿੱਖ ਰਹਿਤਨਾਮੇ ਵੀ ਸਖ਼ਤੀ ਨਾਲ ਸਾਨੂੰ ਦੂਜੇ ਮਤਾਂ ਦੀ ਆਲੋਚਨਾ ਕਰਨ ਤੋਂ ਵਰਜਦੇ ਹਨ।[10]

ਸਿੱਖ ਮਤ ਦਾ ਬੁਨਿਆਦੀ ਵਿਸ਼ਵਾਸ਼ ਅਤੇ ਗਿਆਨ ਇਹ ਹੈ ਕਿ ਇਤਿਹਾਸਕ ਦਸ ਨਾਨਕਾਂ ਵਿੱਚ ਨਿਰੰਤਰ ਇਕ ਜੋਤ ਬਿਰਾਜਮਾਨ ਹੋਣ ਕਾਰਣ ਉਹ ਇਕ ਦੂਜੇ ਤੋਂ ਭਿੰਨ ਨਹੀਂ। ਇਹ ਵਿਸ਼ਵਾਸ ਸਿੱਖ ਮਤ ਦਾ ਆਰੰਭਕ ਬਿੰਦੂ ਹੈ ਅਤੇ ਸਿੱਖ ਧਰਮ ਨੂੰ ਸਮਝਣ ਤੇ ਅਪਨਾਉਣ ਲਈ ਬੁਨਿਆਦੀ ਚੀਜ਼ ਹੈ। ਮੁਕਤੀ ਪ੍ਰਾਪਤੀ ਲਈ ਹਰ ਧਰਮ ਵਿੱਚ ਕੁਝ ਵਿਸ਼ਵਾਸ ਅਤੇ ਉਪਦੇਸ਼ ਦਸੇ ਜਾਂਦੇ ਹਨ, ਜਿਨ੍ਹਾਂ ਨੂੰ ਨਾ ਮੰਨਣ ਕਰਕੇ ਅਧਿਆਤਮਕ ਵਿਕਾਸ ਵਿੱਚ ਪੱਕੀ ਰੁਕਾਵਟ ਪੈ ਜਾਂਦੀ ਹੈ। ਇਸੇ ਲਈ ਦਸਵੇਂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਸ਼ਵਾਸ ਕਿ ਦਸ ਨਾਨਕ ਇਕ ਹੀ ਜੋਤ ਹਨ, ਨੂੰ ਮੰਨਣ ਅਤੇ ਸਮਝਣ ਦੀ ਹਦਾਇਤ ਫੁਰਮਾਈ ਅਤੇ ਇਹ ਵੀ ਫੁਰਮਾਇਆ ਕਿ ਬਿਨਾਂ ਇਹ ਗੱਲ ਮੰਨਣ ਦੇ ਅਧਿਆਤਮਕ ਪ੍ਰਾਪਤੀ ਨਹੀਂ ਹੋ ਸਕਦੀ[11]। ਭਾਈ ਗੁਰਦਾਸ ਜੀ (1551-1639 ਈ:) ਸਿੱਖੀ ਦੇ ਵਿਵਾਦ-ਰਹਿਤ ਵਿਆਖਿਆਕਾਰ ਵਜੋਂ ਪ੍ਰਸਿੱਧ ਹਨ, ਉਹ ਸਪਸ਼ਟ ਕਰਦੇ ਹਨ ਕਿ ਹਰੇਕ

---

9. *ਖੋਜੀ ਉਪਜੈ ਬਾਦੀ ਬਿਨਸੈ....* *(ਉਹੀ, ਪੰਨਾ ੧੨੫੫)*
10. ਜਗਤ ਮਾਹਿ ਪੰਥ ਹੈਂ ਜੇਤੇ। ਕਬਹੀ ਨਿੰਦਹਿ ਨਾਹੀ ਤੇਤੇ।੬੦। (ਭਾਈ ਦੇਸਾ ਸਿੰਘ)
11. *ਬਿਨ ਸਮਝੇ ਸਿਧ ਹਾਥਿ ਨ ਆਈ ॥* *(ਬਚਿਤ੍ਰ ਨਾਟਕ 5 :10)*

ਇਤਿਹਾਸਕ ਗੁਰੂ ਕੇਵਲ ਸ਼ਰੀਰਕ ਪੱਖ ਤੋਂ ਹੀ ਨਵਾਂ ਜਾਂ ਭਿੰਨ ਹੁੰਦਾ ਸੀ, ਜਦੋਂ ਕਿ ਉਸ ਵਿੱਚ ਜੋਤ ਉਹੀ ਰਹਿੰਦੀ ਸੀ[12] ।

ਮੋਹਸਿਨ ਫਾਨੀ ਜੋ ਕਿ ਇਕ ਪਾਰਸੀ ਸੀ ਅਤੇ ਛੇਵੇਂ ਨਾਨਕ (1595-1649 ਈ:) ਦਾ ਸਮਕਾਲੀ ਸੀ ਨੇ ਸਿੱਖਾਂ ਦੇ ਇਸ ਬੁਨਿਆਦੀ ਸਿੱਧਾਂਤ ਦਾ ਵਰਣਨ ਆਪਣੀ ਪੁਸਤਕ ***ਦਾਬਿਸਤਾਨ-ਇ-ਮਜ਼ਾਹਿਬ*** (1645 ਈ:) ਵਿੱਚ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਵੀ ਕਈ ਵੇਰ ਇਸ ਵਿਸ਼ਵਾਸ ਨੂੰ ਦੁਹਰਾਇਆ ਹੈ[13] ।

V

ਸਿੱਖ ਮਤ ਬਾਰੇ ਵਿਗਿਆਨਕ ਤੱਥ ਇਹ ਹੈ ਕਿ ਇਸ ਵਿੱਚ ਦੂਜੇ ਧਰਮਾਂ ਦੇ ਸਿੱਧਾਂਤਾਂ ਨੂੰ ਇਕੱਠਿਆਂ ਨਹੀਂ ਕੀਤਾ, ਨਾ ਹੀ ਇਹ ਹਿੰਦੂ ਮਤ ਜਾਂ ਇਸਲਾਮ ਦਾ ਕੋਈ ਫ਼ਿਰਕਾ ਹੈ; ਜਿਵੇਂ ਕਦੇ ਕਦੇ ਕਈ ਵਿਦਵਾਨ ਦਾਅਵਾ ਕਰਿਆ ਕਰਦੇ ਹਨ। ਇਹ ਇਕ ਸੁਤੰਤਰ ਅਤੇ ਸੰਪੂਰਣ ਧਰਮ ਹੈ, ਜਿਵੇਂ ਕਿ ਗੁਰੂ ਗ੍ਰੰਥ ਸਾਹਿਬ ਜੀ, ਸਿੱਖਾਂ ਦਾ ਹੋਰ ਪਵਿੱਤਰ ਸਾਹਿਤ ਅਤੇ ਇਤਿਹਾਸਕ ਲਹਿਰ ਬਾਰ-ਬਾਰ ਆਪਣੇ ਇਲਹਾਮਾਂ ਅਤੇ ਐਲਾਨਾਂ ਦੁਆਰਾ ਇਸਦੀ ਪੁਸ਼ਟੀ ਕਰਦੇ ਹਨ। ਅੱਜ ਜਦੋਂ ਕਿ ਧਰਮ ਦਾ ਅਧਿਐਨ ਬਹੁਤ ਵਿਕਾਸ ਕਰ ਗਿਆ ਹੈ, ਧਰਮਾਂ ਦੇ ਵਿਦਵਾਨ ਸੰਸਾਰ ਦੇ ਧਰਮਾਂ ਨੂੰ ਦੋ ਸ਼੍ਰੇਣੀਆਂ ਵਿੱਚ ਵੰਡਦੇ ਹਨ- ਰਹੱਸਵਾਦੀ ਧਰਮ ਅਤੇ ਪੈਗੰਬਰੀ ਧਰਮ। ਰਹੱਸਵਾਦੀ ਧਰਮਾਂ ਦਾ ਆਧਾਰ ਮਨੁੱਖਾਂ ਦੇ ਨਿੱਜੀ ਅਨੁਭਵ ਹੁੰਦੇ ਹਨ; ਜਦੋ ਕਿ ਪੈਗੰਬਰੀ ਧਰਮ ਇਕ ਪੈਗੰਬਰ ਜਿਸਦਾ ਵਾਹਿਗੁਰੂ ਨਾਲ ਸਿੱਧਾ ਸੰਪਰਕ ਹੁੰਦਾ ਹੈ, ਦੁਆਰਾ ਸਥਾਪਿਤ ਹੁੰਦਾ ਹੈ। ਇਸ ਤਰ੍ਹਾਂ ਦੇ ਸਿੱਧੇ ਸੰਪਰਕ ਦੀ ਵਿਆਖਿਆ ਮਾਰਟਿਨ ਬੁਬਰ (1878-1965) ਨੇ ਇਕ ਮਾਹਰ ਵਜੋਂ ਕਰਦਿਆਂ ਲਿਖਿਆ ਸੀ :

"ਰਹੱਸਵਾਦ ਵਿੱਚ ਜੋ ਕੁਝ ਵਾਪਰਦਾ ਹੈ ਉਹ ਮਹੱਤਵ ਰੱਖਦਾ ਹੈ। ਜਦੋਂ ਕਿ ਪੈਗੰਬਰੀ ਧਰਮਾਂ ਵਿੱਚ ਪੈਗੰਬਰ ਨੇ ਜੋ ਕੁਝ ਕਿਹਾ ਹੈ ਉਹੀ ਮਹੱਤਵ ਰੱਖਦਾ ਹੈ[14]।

ਮੱਧ-ਪੂਰਬ ਵਿੱਚ ਪੈਦਾ ਹੋਏ ਯਹੂਦੀ, ਮਸੀਹੀ ਤੇ ਇਸਲਾਮ ਮਤ ਪੈਗੰਬਰੀ ਧਰਮ ਹਨ, ਜਦੋਂ ਕਿ ਭਾਰਤ ਵਿੱਚ ਪੈਦਾ ਹੋਏ ਹਿੰਦੂ, ਬੁੱਧ ਅਤੇ ਜੈਨ ਮਤ ਰਹੱਸਵਾਦੀ ਧਰਮ ਹਨ। ਸਿੱਖ ਧਰਮ ਭਾਰਤ ਵਿੱਚ ਪੈਦਾ ਹੋਇਆ ਇਕੋ ਇਕ ਪੈਗੰਬਰੀ ਧਰਮ ਹੈ, ਇਸ ਲਈ ਵਿਗਿਆਨਕ ਪੜਤਾਲ ਕਰਦਿਆਂ ਇਸਨੂੰ ਕਿਸੇ ਭਾਰਤੀ ਧਰਮ ਦੀ ਸ਼ਾਖਾ ਜਾਂ ਸਹਿਯੋਗੀ ਮੰਨਣ ਦਾ ਪ੍ਰਸ਼ਨ ਹੀ ਨਹੀ ਉਠਦਾ। ਗੁਰੂ ਗ੍ਰੰਥ ਸਾਹਿਬ ਵਿੱਚ ਇਸਦੀ ਕਈ ਥਾਂਵਾਂ ਉਪਰ ਪ੍ਰੋੜ੍ਹਤਾ ਪ੍ਰਾਪਤ ਹੁੰਦੀ ਹੈ।

---

*12. ਅਰਜਨ ਕਾਇਆ ਪਲਟਿਕੈ ਮੂਰਤਿ ਹਰਿਗੋਬਿੰਦ ਸਵਾਰੀ ॥*

*(ਵਾਰਾਂ ਭਾਈ ਗੁਰਦਾਸ, 1 : 48)*

*13. ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੯)*

*14. Abrham J. Herschel, The Prophets, 1963.*

VI

ਪਰਮ-ਸੱਚ ਨਾਲ ਪਰਾ-ਇੰਦ੍ਰਿਆਵੀ ਸੰਬੰਧ ਦੇ ਅਰਥਾਂ ਵਿੱਚ ਰਹੱਸਵਾਦ ਸਾਰੇ ਧਰਮਾਂ ਦਾ ਸਾਰ ਹੈ। ਦੂਜੇ ਵਿਸ਼ਵ ਜੰਗ ਤੋਂ ਬਾਅਦ ਰਹੱਸਵਾਦੀ ਅਨੁਭਵ ਦੇ ਢੰਗਾਂ ਅਤੇ ਵਿਸ਼ਿਆਂ ਬਾਰੇ ਬਹੁਤ ਗੰਭੀਰ ਅਧਿਐਨ ਹੋਏ, ਯੂਰਪ ਵਿੱਚ ਹਾਲੇ ਵੀ ਇਸਦੀ ਰਾਜਨੀਤਕ ਸ਼ਕਤੀ ਅਤੇ ਤਕਨੀਕੀ ਸ਼ਕਤੀ ਦੀ ਉੱਤਮਤਾ ਨੇ ਪੂਰਬ ਦੇ ਮਾਨਸਿਕ ਅਨੁਭਵਾਂ ਉਪਰ ਗਲਬਾ ਪਾਇਆ ਹੋਇਆ ਹੈ। ਇਹ ਰੁਝਾਨ ਵਿਗਿਆਨਕ ਪੜਤਾਲ ਅਤੇ ਦਾਰਸ਼ਨਿਕ ਖਿਆਲ ਦੇ ਦੋ ਵਖਰੇ ਅਤੇ ਸੁਤੰਤਰ ਖੇਤਰਾਂ ਦੇ ਮਨੁੱਖੀ ਮਨ ਵਿੱਚ ਦਖ਼ਲ ਦੇਣ ਕਾਰਣ ਪੈਦਾ ਹੋਇਆ ਹੈ, ਅਤੇ ਹੁਣ ਇਹ ਮਨੁੱਖੀ ਮਨ ਇਕ ਬੰਦ-ਗਲੀ ਵਿੱਚ ਪਹੁੰਚ ਚੁੱਕਾ ਹੈ, ਜਿਥੋਂ ਅਗੇ ਮਨੁੱਖੀ ਬੁੱਧੀ ਦੀ ਯਾਤਰਾ ਸੰਭਵ ਨਹੀਂ ਦਿਸਦੀ। ਵਿਗਿਆਨਾਂ ਵੱਲੋਂ ਇਕ ਸੁਤੰਤਰ ਜੁਟ ਵਜੋਂ ਧਰਮ ਸ਼ਾਸ਼ਤਰ ਤੋਂ ਮੁਕਤ ਹੋ ਕੇ ਪ੍ਰਯੋਗਾਤਮਕ ਅਨੁਭਵ ਅਤੇ ਖੋਜ ਨੇ 18 ਵੀਂ ਸਦੀ ਵਿੱਚ ਤਰਕਮਈ ਵਿਗਿਆਨਕ ਸੰਕਲਪਾਂ ਵਾਲਾ ਆਧਾਰ ਜਗਤ ਨੂੰ ਦਿੱਤਾ ਗਿਆ। ਅਗਾਂਹਵਧੂ ਬੁਧੀਜੀਵਾਂ ਨੇ ਇਸਨੂੰ 'ਪਹਿਲਾ ਪ੍ਰਕਾਸ਼' ਦਾ ਨਾਂ ਦਿੱਤਾ। ਹੁਣ ਵੀਹਵੀਂ ਸਦੀ ਦੇ ਪਿਛਲੇ ਦੋ ਦਹਾਕਿਆਂ ਤੋਂ ਪ੍ਰਮੁੱਖ ਵਿਗਿਆਨੀਆਂ ਜਿਵੇਂ ਅਲਬਰਟ ਆਇਨਸਟਾਈਨ, ਮਾਕਸ ਬੌਰਨ, ਮਾਕਸ ਪਲਾਂਕ ਅਤੇ ਨੇਲਸ ਬੋਹਰ ਨੇ ਮਨੁੱਖੀ ਜੀਵਨ, ਬ੍ਰਹਿਮੰਡ ਅਤੇ ਮਨੁੱਖ ਦੇ ਸੰਕਲਪਾਂ ਦੀ ਧਾਰਮਿਕ ਪਿੱਠ-ਭੂਮੀ ਮੰਨੀ ਹੈ ਅਤੇ ਇਸਦਾ ਐਲਾਨ ਕੀਤਾ ਹੈ। ਅਲਬਰਟ ਆਇਨਸਟਾਈਨ ਕਹਿੰਦਾ ਹੈ ਕਿ, "ਮੇਰੇ ਧਰਮ ਵਿੱਚ ਬੇਅੰਤ ਪ੍ਰਭੂ ਦੀ ਮਹਿਮਾ ਹੈ ਜਿਹੜਾ ਸਾਡੇ ਅਤੀ ਕਮਜ਼ੋਰ ਜਿਹੇ ਮਨ ਵਿੱਚ ਬਹੁਤ ਵਡੇ ਖਿਆਲ ਪ੍ਰਗਟ ਕਰਦਾ ਹੈ।" ਅਮਰੀਕਾ ਅਤੇ ਰੂਸ ਦੇ ਪੁਲਾੜ-ਯਾਤਰਾ ਵਿਗਿਆਨ ਦੇ ਆਧੁਨਿਕ ਵਿਕਾਸ ਨੇ 1960 ਤੀਕ ਸੰਸਾਰ ਦੀ ਭੂ-ਕੇਂਦਰਤ ਧਾਰਣਾ, ਜਿਹੜੀ ਕਿ ਸਿੱਧੀ ਸਾਦੀ ਧਾਰਮਿਕ ਸੋਚ ਦਾ ਆਧਾਰ ਸੀ, ਨੂੰ ਖਤਮ ਕਰ ਦਿੱਤਾ ਹੈ। ਇਨ੍ਹਾਂ ਪੁਲਾੜੀ ਕਾਰਜਾਂ ਨੇ ਨਵੀਨ ਧਾਰਮਿਕ ਭਾਵਨਾਵਾਂ; ਜਗਤ, ਜੀਵਨ ਅਤੇ ਮਨੁੱਖ ਨੂੰ ਨਵੇਕਲੇ ਅਤੇ ਨਵੇਂ ਰਾਹ ਅਤੇ ਉਸਦੇ ਧਰਮ ਨੂੰ ਮਨੁੱਖੀ ਸਰੋਕਾਰ ਪ੍ਰਦਾਨ ਕੀਤੇ ਹਨ। ਇਸ ਗੱਲ ਦੀ ਪੁਸ਼ਟੀ ਪਵਿੱਤਰ ਕੁਰਾਨ (51 : 57) ਤੋਂ ਹੁੰਦੀ ਹੈ ਜਿਥੇ ਸ੍ਰਿਸ਼ਟੀ ਰਚਨਾ ਦਾ ਅਸਲ ਉਦੇਸ਼ ਪ੍ਰਭੂ ਦੀ ਪੂਜਾ ਦਸਿਆ ਗਿਆ ਹੈ ਅਤੇ ਜਪੁਜੀ ਦੇ ਅੰਤਲੇ ਸਲੋਕ ਵਿੱਚ ਇਸੇ ਗੱਲ ਬਾਰੇ ਸਪਸ਼ਟ ਐਲਾਨ ਫੁਰਮਾਇਆ ਗਿਆ ਹੈ ਧਰਤੀ ਉਪਰ ਇਕ ਖੇਲ ਚੱਲ ਰਿਹਾ ਹੈ ਅਤੇ ਚੰਗਿਆਈ ਅਤੇ ਬੁਰਾਈ ਵਿੱਚ ਲੀਨ ਰਹਿਣਾ ਮਨੁੱਖ ਦਾ ਪ੍ਰਮੁੱਖ ਸਰੋਕਾਰ ਹੈ। ਦਰਸ਼ਨ-ਸ਼ਾਸਤਰ ਵਿੱਚ ਇਕ ਅੰਗਰੇਜ਼ ਦਾਰਸ਼ਨਿਕ ਨੇ ਸਭ ਤੋਂ ਪਹਿਲਾਂ ਮਨੁੱਖੀ ਤਰਕ ਦੇ ਸ਼ਾਸਤਰੀ ਸੰਦ ਨੂੰ ਨਿੰਦਿਆ ਸੀ। ਡੇਵਿਡ ਹਿਊਮ (1711-1776) ਨੇ ਆਪਣੀ ਰਚਨਾ ***Treatise of Human Nature*** ਵਿੱਚ ਸਿੱਧ ਕੀਤਾ ਕਿ ਤਰਕ ਦਾ ਸੱਚ ਕੇਵਲ ਪਰਿਭਾਸ਼ਕ ਸੱਚ ਹੁੰਦਾ ਹੈ ਜਿਵੇਂ ਗਣਿਤ ਵਿੱਚ ਹੁੰਦਾ ਹੈ, ਪਰੰਤੂ ਉਸ ਜਗਤ ਦੇ ਸੱਚ ਜਿਸ ਵਿੱਚ ਅਸੀਂ ਰਹਿ ਰਹੇ ਹਾਂ ਅਨੁਭਵ ਅਧਾਰਿਤ ਹੁੰਦੇ ਹਨ, ਬਜਾਏ ਤਰਕ ਦੇ ਇਸ ਗੱਲ ਨੇ

ਦਾਰਸ਼ਨਿਕ ਖਿਆਲਾਂ ਨੂੰ ਦੋ ਦਿਸ਼ਾਵਾਂ ਪ੍ਰਦਾਨ ਕੀਤੀਆਂ ਇਕ ਉਹ ਦਿਸ਼ਾ ਜਿਹੜੀ ਕਾਰਲ ਮਾਰਕਸ, ਫਰੈਡਰਿਚ, ਨਿਤਸ਼ੇ ਅਤੇ ਜਾਨ ਪਾਲ ਸਾਤਰੇ ਨੇ ਚਲਾਈ ਸੀ; ਇਸਦਾ ਕਹਿਣਾ ਸੀ ਕਿ ਉਹੀ ਗਿਆਨ ਮੁੱਲਵਾਨ ਹੈ ਜਿਹੜਾ ਸਿੱਧਾ ਮਨੁੱਖੀ ਅਨੁਭਵ ਵਿਚੋਂ ਪੈਦਾ ਹੁੰਦਾ ਸੀ, ਅਤੇ ਦੂਜੀ ਉਹ ਦਿਸ਼ਾ ਸੀ ਜਿਸਨੇ 'ਵਿਸ਼ਲੇਸ਼ਣਾਤਮਕ ਦਰਸ਼ਨ' ਨੂੰ ਜਨਮ ਦਿੱਤਾ ਜਿਸਨੇ ਦਲੀਲ ਅਤੇ ਗਣਿਤ ਵਿੱਚ ਤਰਕ ਦੇ ਮਹੱਤਵ ਨੂੰ ਸੀਮਤ ਕਰ ਦਿੱਤਾ ਅਤੇ ਇਉਂ ਦਰਸ਼ਨ ਦੇ ਸਰੋਕਾਰਾਂ ਨੂੰ ਭਾਸ਼ਾ ਦੇ ਅਰਥਾਂ, ਬਣਤਰ ਅਤੇ ਸ਼ੁਧ ਸਰੂਪ ਤੋਂ ਵੱਖ ਕਰ ਦਿੱਤਾ। ਇਸ ਵਿਸ਼ਲੇਸ਼ਣਾਤਮਕ ਦਰਸ਼ਨ ਦੇ ਜਨਮਦਾਤਾ ਗੌਟਲਾਬ ਰੈਗ, ਬਰਟੰਡ ਰੱਸਲ ਅਤੇ ਲੁਡਵਿਗ ਵਿਟਜੈਨਟੀਨ ਸਨ। ਕੈਮਬਰਿਜ ਵਿੱਚ ਪੜ੍ਹਦਿਆਂ ਇਨ੍ਹਾਂ ਵਿਚੋਂ ਲੁਡਵਿਗ ਵਿਟਜੈਨਟੀਨ ਮੇਰਾ ਅਧਿਆਪਕ ਸੀ, ਉਹ ਕਿਹਾ ਕਰਦਾ ਸੀ," ਦਰਸ਼ਨ-ਸ਼ਾਸਤਰ ਹੋਰਨਾਂ ਦਰਸ਼ਨ-ਸ਼ਾਸਤਰਾਂ ਨੂੰ ਖ਼ਤਮ ਕਰਨ ਲਈ ਹੈ।" ਜਦੋਂ ਉਸਨੂੰ ਪੁਛਿਆ ਜਾਂਦਾ ਕਿ ਇਉਂ ਤਾਂ ਦਾਰਸ਼ਨਿਕ ਬੇਕਾਰ ਜੋ ਜਾਣਗੇ ਤਾਂ ਉਸਦਾ ਜੁਆਬ ਹੁੰਦਾ ਸੀ, "ਰਹੱਸਵਾਦੀ ਅਨੁਭਵ ਕਿਸ ਲਈ ਹੈ।" ਇਸ ਰਹੱਸਵਾਦੀ ਅਨੁਭਵ ਬਾਰੇ ਅਲਬਰਟ ਆਇਨਸਟਾਈਨ ਨੇ ਕਿਹਾ ਹੈ ਕਿ, "ਸਭ ਤੋਂ ਸੁੰਦਰ ਅਤੇ ਭਰਵਾਂ ਜਜਬਾ ਜਿਸਨੂੰ ਅਸੀਂ ਮਹਿਸੂਸ ਕਰ ਸਕਦੇ ਹਾਂ, ਉਹ ਰਹੱਸਵਾਦੀ ਅਨੁਭਵ ਹੈ, ਇਹ ਅਨੁਭਵ ਵਿਗਿਆਨ ਦਾ ਪਿਤਾਮਾ ਹੈ ?" ਸਿਗਮੰਡ ਫਰਾਇਡ ਅਤੇ ਕਾਰਲ ਜੁੰਗ ਨੇ ਸੱਚ ਭਾਲਣ ਦੇ ਸਾਰੇ ਤਾਰਕਿਕ ਖ਼ਿਆਲਾਂ ਉਪਰ ਇਹ ਕਹਿ ਕੇ ਕਰਾਰੀ ਸੱਟ ਮਾਰੀ ਕਿ ਮਨੁੱਖੀ ਤਰਕ ਝੂਠ ਹੈ, ਇਹ ਮਨੁੱਖੀ ਲਾਲਸਾਵਾਂ ਦੀ ਖੁਸ਼ਾਮਦ ਕਰਨ ਵਾਲਾ ਸੰਦ ਹੈ ਅਤੇ ਵਧੇਰੇ ਭਰੋਸੇਯੋਗ ਨਹੀਂ। ਇਹੀ ਕਾਰਣ ਹੈ ਕਿ ਹੁਣੇ ਵੀਹਵੀਂ ਸਦੀ ਦੇ ਪਿਛਲੇ ਕੁਝ ਦਹਾਕਿਆਂ ਵਿੱਚ ਰਹੱਸਵਾਦ ਅਤੇ ਰਹੱਸਵਾਦੀ ਅਨੁਭਵ ਬਾਰੇ ਬੜੀ ਤੀਬਰਤਾ ਅਤੇ ਡੂੰਘੀ ਦਿੱਲਚਸਪੀ ਪੈਦਾ ਹੋ ਗਈ ਹੈ। ਪਰ ਵਿਗਿਆਨ ਅਤੇ ਦਰਸ਼ਨ ਦੇ ਰੁਝਾਨ ਕਾਰਣ ਅਜੋਕੀ ਨੌਜਵਾਨ ਪੀੜ੍ਹੀ ਹਿੱਪੀਆਂ ਵਾਂਗ ਗੁਮਰਾਹ ਹੋ ਕੇ ਨਸ਼ਿਆਂ ਵਿੱਚ ਫੱਸ ਚੁੱਕੀ ਹੈ। ਪਛੱਮ ਵਿੱਚ ਨਸ਼ਿਆਂ ਦੀਆਂ ਜੜ੍ਹਾਂ ਵਿਗਿਆਨਕ ਅਤੇ ਦਾਰਸ਼ਨਿਕ ਸ਼ਹਿ ਵਿੱਚ ਹਨ, ਅਤੇ ਨਵੇਂ ਅਨੁਭਵ ਪ੍ਰਾਪਤ ਕਰਨ ਅਤੇ ਆਪਣੀ ਚੇਤਨਾ ਨੂੰ ਵਿਕਸਤ ਕਰਨ ਦੀ ਉਮੰਗ ਅਤੇ ਤ੍ਰਿਸ਼ਨਾ ਵਿਚੋਂ ਪੈਦਾ ਹੋਈਆਂ ਹਨ। ਅਠਾਰਵੀ ਅਤੇ ਉਨੀਵੀਂ ਸਦੀ ਦੇ ਤਰਕਵਾਦੀ ਉਲਾਰ ਤੋਂ ਬਾਅਦ ਇਹ 'ਦੂਜਾ ਪ੍ਰਕਾਸ਼ ਹੈ' ਜਿਸਨੇ ਮਨੁੱਖ ਨੂੰ ਰਹੱਸਵਾਦ ਵਿੱਚ ਦਿਲਚਸਪੀ ਲਈ ਪ੍ਰੇਰਿਆ ਹੈ ਅਤੇ ਉਸਨੂੰ ਧਰਮ ਵੱਲ ਪਰਤਣ ਦਾ ਇਸ਼ਾਰਾ ਕੀਤਾ ਹੈ।

## VII

ਪੁਰਾਤਨ ਸਮੇਂ ਦੇ ਰਹੱਸਵਾਦੀ ਅਨੁਭਵ ਬਾਰੇ ਗੰਭੀਰ ਅਧਿਐਨ ਕਰਨਾ ਹੋਵੇ ਤਾਂ ਸਭ ਤੋਂ ਵਧੇਰੇ ਸਮੱਗਰੀ ਹਿੰਦੂ ਗ੍ਰੰਥਾਂ ਜਿਨ੍ਹਾਂ ਨੂੰ 'ਉਪਨਿਸ਼ਦ' ਕਿਹਾ ਜਾਂਦਾ ਹੈ, ਵੇਦਾਂਤ ਅਤੇ ਬੋਧੀਆਂ ਦੇ ਮਹਾਯਾਨੀ ਗ੍ਰੰਥਾਂ ਤੋਂ ਇਲਾਵਾ ਦੂਰ ਪੂਰਬ ਵਿੱਚ ਮੱਧਕਾਲੀ ਅਤੇ ਆਧੁਨਿਕ ਮਸੀਹੀ ਰਹੱਸਵਾਦੀ ਅਤੇ ਇਸਲਾਮ ਦੇ ਸੂਫੀਆਂ ਦੀ ਪਰੰਪਰਾ ਤੋਂ

ਪ੍ਰਾਪਤ ਹੁੰਦੀ ਹੈ। ਇਸ ਸਮੱਗਰੀ ਦਾ ਅਧਿਐਨ ਦੱਸਦਾ ਹੈ ਕਿ ਰਹੱਸਵਾਦੀ ਨਿਸ਼ਾਨੇ ਦੋ ਤਰ੍ਹਾਂ ਦੇ ਹੁੰਦੇ ਹਨ, ਜਿਹੜੇ ਇਕ ਦੂਜੇ ਤੋਂ ਵੱਖਰੇ ਹੁੰਦੇ ਹਨ—ਪਹਿਲਾ ਰਹੱਸਵਾਦੀ ਧਰਮਾਂ ਦਾ ਅਤੇ ਦੂਜਾ ਪੈਗੰਬਰੀ ਧਰਮਾਂ ਦਾ। ਰੇਨਾਲਡ ਨਿਕਲਸਨ ਇਸਲਾਮੀ ਰਹੱਸਵਾਦ ਦੀ ਪ੍ਰਕਿਰਤੀ ਅਤੇ ਨਿਸ਼ਾਨੇ ਬਾਰੇ ਦੱਸਦਾ ਹੈ ਤਾਂ ਸਪਸ਼ਟ ਕਰਦਾ ਹੈ, "ਨਿਰਵਾਣ ਵਿੱਚ ਕੇਵਲ ਨਿਜੱਤਵ ਦਾ ਖਾਤਮਾ ਹੁੰਦਾ ਹੈ, ਜਦੋਂ ਕਿ 'ਫਨਾ' ਵਿੱਚ ਦ੍ਰਿਸ਼ਮਾਨ ਹੋਂਦ ਕਰਕੇ ਸੂਫੀ ਮਰਦਾ ਹੈ ਅਤੇ 'ਬਕਾ' ਦੀ ਅਵਸਥਾ ਪ੍ਰਾਪਤ ਕਰਕੇ ਆਪਣੀ ਅਸਲੀ ਹੋਂਦ ਅਤੇ ਸ਼ਖ਼ਸੀਅਤ ਦਾ ਸਿਲਸਿਲਾ ਜਾਰੀ ਰੱਖਦਾ ਹੈ। ਜਿਹੜਾ ਮਨੁੱਖ ਰੱਬ ਅਤੇ 'ਫਨਾ' ਦੀ ਖਾਤਰ ਮਰਦਾ ਹੈ, ਉਸੇ ਦੀ ਸੰਪੂਰਨ ਮੌਤ ਹੁੰਦੀ ਹੈ, ਭਾਵ ਕਿ ਉਹ ਰੱਬ ਅਭੇਦ ਹੋ ਜਾਂਦਾ ਹੈ[15]।"

ਸਿੱਖ ਰਹੱਸਵਾਦ ਦਾ ਜਿਹੜਾ ਨਿਸ਼ਾਨਾ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰੂ ਗੋਬਿੰਦ ਜੀ ਦੇ ਦਸਮ ਗ੍ਰੰਥ ਵਿੱਚ ਦੱਸਿਆ ਗਿਆ ਹੈ, ਇਹ ਯਕੀਨਨ ਸੂਫ਼ੀ ਰਹੱਸਵਾਦ ਦੇ 'ਬਕਾ' ਵਾਲਾ ਨਿਸ਼ਾਨਾ ਹੀ ਹੈ, ਨਾ ਕਿ ਨਿਰਵਾਣ ਅਤੇ ਮੁਕਤੀ ਰਾਂਹੀਂ ਬ੍ਰਹਮ ਵਿੱਚ ਆਪਣੇ ਆਪ ਨੂੰ ਮਿਲਾ ਦੇਣਾ ਹੈ, ਪਰੰਤੂ ਉਹ ਸ਼ਖ਼ਸੀਅਤ ਹੋ ਪ੍ਰਤੱਖ ਮੌਤ ਦੁਆਰਾ ਅਤੇ ਪ੍ਰਭੂ ਨਾਲ ਅਭੇਦਤਾ ਰਾਂਹੀਂ ਅਮਰ ਹੋਈ ਹੈ ਭਾਵ ਕਿ ਮੁਕਤ ਆਤਮਾ ਜਿਸਨੂੰ ਬ੍ਰਹਮਗਿਆਨੀ ਕਿਹਾ ਗਿਆ ਹੈ, ਉਹ ਪ੍ਰਭੂ ਦੀ ਮਰਜ਼ੀ ਦਾ ਵਾਹਕ ਬਣ ਜਾਂਦਾ ਹੈ। ਇਹੀ ਕਾਰਣ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਣ ਹੈ ਕਿ ਬ੍ਰਹਮਗਿਆਨੀ ਦੇ ਮਨ ਵਿੱਚ ਦੂਜਿਆਂ ਦੇ ਭਲੇ ਲਈ ਚਾਹ ਹੁੰਦੀ ਹੈ[16]। ਦਸਮ ਗ੍ਰੰਥ ਵਿੱਚ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ ਕਿ ਜਦੋਂ ਉਹ ਵਾਹਿਗੁਰੂ ਨਾਲ ਇਕਮਿਕ ਹੋ ਗਏ[17] ਤਾਂ ਵਾਹਿਗੁਰੂ ਨੇ ਹੁਕਮ ਦੇ ਕੇ ਉਨ੍ਹਾਂ ਨੂੰ ਇਕ ਵਿਸ਼ੇਸ਼ ਉਦੇਸ਼ ਲਈ ਇਥੇ ਭੇਜਿਆ। ਉਹ ਉਦੇਸ਼ ਇਹ ਸੀ ਕਿ ਚੰਗਿਆਈ ਦਾ ਪ੍ਰਸਾਰ ਕਰਨਾ ਅਤੇ ਬੁਰਾਈ ਦਾ ਖ਼ਾਤਮਾ ਕਰਨਾ[18]। ਸਿੱਖ ਧਰਮ ਅਨੁਸਾਰ ਵਾਹਿਗੁਰੂ ਨਾਲ ਇਕ ਹੋਣ ਦਾ ਇਹ ਉਦੇਸ਼ ਸਿੱਖ ਧਰਮ ਨੂੰ ਹਿੰਦੂ ਬੋਧੀ ਧਰਮ ਪਰੰਪਰਾ ਤੋਂ ਨਿਖੇੜਦਾ ਹੈ ਅਤੇ ਇਸ ਨੂੰ ਸੁਤੰਤਰ ਧਰਮ ਵਜੋਂ ਸਥਾਪਿਤ ਕਰਦਾ ਹੈ। ਸਿੱਖ ਧਰਮ ਦੁਅਰਾ ਸੁਤੰਤਰ ਵਿਸ਼ਵ ਧਰਮ ਵਜੋਂ ਕੀਤਾ ਦਾਅਵਾ ਕੋਈ ਹੱਠ ਜਾਂ ਸ਼ੇਖੀ ਨਹੀਂ, ਸਗੋਂ ਇਹ ਪੂਰੀ ਤਰ੍ਹਾਂ ਉਚਿੱਤ ਅਤੇ ਵਿਗਿਆਨਕ ਦਾਅਵਾ ਹੈ। ਸਿੱਖ ਸਿੱਧਾਂਤ ਵਿੱਚ 'ਨਿਰਵਾਣ' ਦੀ ਕੋਈ ਮਹਿਮਾ ਬਿਆਨ ਨਹੀਂ ਕੀਤੀ, ਨਾ ਹੀ ਇਸ ਵਿੱਚ ਸ਼ੂੰਨਯਤਾ ਦੀ ਅਵਸਥਾ ਲਈ ਅਤੇ ਨਾ ਹੀ ਅਕ੍ਰਿਆਸ਼ੀਲ ਸ਼ਾਂਤੀ ਲਈ ਖਿੱਚ ਹੈ।

ਇਥੇ ਤਾਂ ਪ੍ਰਭੂ ਨਾਲ ਅਭੇਦ ਹੋਣ ਨੂੰ ਹੀ ਜੀਵਨ ਮਨੋਰਥ ਮਿਥਿਆ ਗਿਆ ਹੈ। ਪ੍ਰਭੂ ਨਾਲ ਮੁਨੱਖ ਨੂੰ ਪ੍ਰੇਮ ਕਰਦਿਆਂ ਸਭ ਕੁਝ ਕੁਰਬਾਨ ਕਰਨ ਦੀ ਪ੍ਰੇਰਣਾ

---

15. *The Mystics of Islam, 1921.*
16. *ਬ੍ਰਹਮਗਿਆਨੀ ਪਰਉਪਕਾਰ ਉਮਾਹਾ ॥* *(ਸ੍ਰੀ ਗੁਰੂ ਗ੍ਰੰਥ, ਸਾਹਿਬ, ਪੰਨਾ ੨੭੩)*
17. *ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥* *(ਬਚਿਤ੍ਰ ਨਾਟਕ 6 :3)*
18. *ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥* *(ਉਹੀ, 6 : 43)*

ਦਿੱਤੀ ਹੈ। ਇਹ ਪਿਆਰ ਦੋ-ਪਾਸਾ ਹੈ। ਇਸ ਗੱਲ ਨੂੰ ਭਗਤ ਕਬੀਰ ਜੀ ਨੇ ਬਿਆਨ ਕੀਤਾ ਹੈ[19]।

## VIII

ਗੁਰੂ ਅਮਰਦਾਸ ਜੀ ਨੇ ਹਿੰਦੂ ਪਰੰਪਰਾ ਵਿੱਚ ਪਰਮ-ਸਤਿ ਦੇ ਮੂਲ ਸੰਕਲਪ ਸਤਿ-ਚਿਤ-ਆਨੰਦ ਨੂੰ, ਸਿੱਖ ਪਰਮਾਰਥ ਦੇ ਸੰਕਲਪ ਦੇ ਪਿਛੋਕੜ ਵਿੱਚ, ਨਵੀ ਪਰਿਭਾਸ਼ਾ ਪ੍ਰਦਾਨ ਕੀਤੀ। ਪਰਮ-ਸਤਿ ਦੇ ਆਖ਼ਰੀ ਲੱਛਣ 'ਆਨੰਦ' ਨੂੰ ਠੀਕ ਤਰ੍ਹਾਂ ਸਮਝਣ ਲਈ ਹਿੰਦੂ ਮਨ ਕਈ ਯੁਗਾਂ ਤੋਂ ਯਤਨਸ਼ੀਲ ਰਿਹਾ ਅਤੇ ਉਸਨੂੰ ਇਹ ਸਮਝ ਆਈ ਕਿ ਇਹ ਬੀਜ-ਰਹਿਤ ਅਤੇ ਲੱਛਣ-ਰਹਿਤ ਮਦਹੋਸ਼ੀ ਹੁੰਦੀ ਹੈ ਜਿਥੇ ਸੰਪੂਰਣ ਸ਼ੂੰਨਯਤਾ ਹੁੰਦੀ ਹੈ, ਜਦੋਂ ਕਿ ਕੁਝ ਇਸਨੂੰ ਸ਼ੁਧ ਸ਼ਰੀਰਕ ਮੰਨਦੇ ਹਨ ਜਿਵੇਂ ਕਿ ਪੁਸ਼ਟੀਮਾਰਗ* ਵਿੱਚ ਹੈ ਜਾਂ ਸੰਭੋਗ ਅਨੁਭਵ ਦੀਆਂ ਰੌਹਸਮਈ ਤਰੰਗਾਂ ਸਮਝਿਆ ਜਾਂਦਾ ਹੈ। ਸਾਡੇ ਅੱਜ ਦੇ ਯੁਗ ਦਾ ਅਰਬਿੰਦੋ ਆਪਣੀ ਪੁਸਤਕ ***Life of Divine***** ਵਿਚ ***ਤੈਤਰਯ ਉਪਨਿਸ਼ਦ*** ਦਾ ਹਵਾਲਾ ਦਿੰਦਾ ਹੋਇਆ ਮੰਨਦਾ ਹੈ ਕਿ :

"ਖ਼ੁਸ਼ੀ ਹੋਂਦ ਹੈ, ਖ਼ੁਸ਼ੀ ਸ੍ਰਿਸ਼ਟੀ ਰਚਨਾ ਦਾ ਰਾਜ਼ ਹੈ, ਖ਼ੁਸ਼ੀ ਜਨਮ ਦਾ ਮੂਲ ਹੈ, ਇਸ ਜੀਵਨ ਦੀ ਹੋਂਦ ਵੀ ਇਸੇ ਕਾਰਣ ਹੈ ਅਤੇ ਜੀਵਨ ਤੇ ਸ੍ਰਿਸ਼ਟੀ ਰਚਨਾ ਦਾ ਖਾਤਮਾ ਵੀ ਇਸੇ ਕਾਰਣ ਹੈ।"

ਆਧੁਨਿਕ ਅੰਗਰੇਜ਼ ਫਿਲਾਸਫਰ ਐੱਫ.ਐੱਚ.ਬਰਾਡਲੇ (1846-1924) ਆਪਣੀ ਪੁਸਤਕ ***Appearance And Reality*** ਵਿੱਚ ਐਲਾਨ ਕਰਦਾ ਹੈ, "ਸੰਪੂਰਣਤਾ ਤੋਂ ਭਾਵ ਪ੍ਰਸੰਨਤਾ ਨਾਲ ਜੁੜੀ ਹੋਂਦ ਅਤੇ ਖ਼ਿਆਲ ਦੀ ਪਹਿਚਾਣ ਹੈ।"

ਗੰਭੀਰ ਚਿੰਤਨ, ਭਾਵੇਂ, ਇਹ ਸਿਧ ਕਰ ਸਕਦਾ ਹੈ ਕਿ ਪਰਮ-ਸਤਿ ਦੇ ਇਹ ਤਿੰਨ ਲੱਛਣ ਇਕ-ਦੂਜੇ ਤੋਂ ਭਿੰਨ ਨਹੀ, ਇਨ੍ਹਾਂ ਵਿਚੋਂ ਅੰਤਮ ਲੱਛਣ ਪਰਮ-ਸਤਿ ਵਿੱਚ ਅਭੇਦ ਹੋਏ ਬਿਨਾ ਸਮਝਣਾ ਅਸੰਭਵ ਹੈ। 'ਸਤਿ' ਭਾਵ ਵਜੂਦ, 'ਚਿਤ' ਭਾਵ ਚੇਤਨਾ ਤੋਂ ਸੁਤੰਤਰ ਰਹਿ ਸਕਦਾ ਹੈ ਅਤੇ ਇਸੇ ਪ੍ਰਕਾਰ 'ਚਿਤ' 'ਸਤਿ' ਤੋਂ ਬਿਨਾ ਆਪਣੇ ਢੰਗ ਨਾਲ ਵਿਚਰ ਸਕਦਾ ਹੈ। ਅਤੇ ਨਾ ਹੀ 'ਸਤਿ' ਅਤੇ 'ਚਿਤ' ਨੂੰ

---

*19. ਕਰਵਤੁ ਭਲਾ ਨ ਕਰਵਟ ਤੇਰੀ ॥*
*ਲਾਗੁ ਗਲੇ ਸੁਨੁ ਬਿਨਤੀ ਮੇਰੀ ॥*
*ਹਉ ਵਾਰੀ ਮੁਖੁ ਫੇਰਿ ਪਿਆਰੇ ॥*
*ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੮੪)*

** ਆਚਰਯ ਵਲਭ ਦੇ ਰੁਦਰ ਸੰਪਰਦਾਇ ਵਿੱਚ ਪੁਸ਼ਟੀਮਾਰਗ ਤੋਂ ਭਾਵ ਹੈ ਕਿ ਦੁਨਿਆਵੀ ਸੁਖ ਰੂਹਾਨੀ ਅਨੁਭਵ ਲਈ ਰੁਕਾਵਟ ਨਹੀਂ ਬਣਦੇ। —ਅਨੁਵਾਦਕ*

*** ਪੁਸਤਕ ਦਾ ਅਸਲ ਨਾਂ Life Divine ਹੀ ਹੈ। —ਅਨੁਵਾਦਕ*

ਆਪਣਾ ਵਜੂਦ ਰਖਣ ਲਈ 'ਆਨੰਦ' ਦੀ ਜ਼ਰੂਰਤ ਹੈ। ਪਰ ਆਨੰਦ ਦਾ ਵਾਸਾ, ਚੇਤਨਾ ਜੋ ਕਿ ਪੁਰੁਸ਼ ਦਾ ਮੂਲ-ਆਧਾਰ ਹੈ, ਤੋਂ ਬਿਨਾਂ ਨਹੀ ਹੋ ਸਕਦਾ। ਚੇਤਨਾ ਆਪਣੇ ਆਪ ਵਿੱਚ ਮਹਾਨ ਰਹੱਸ ਹੈ ਜੋ ਕਿ ਆਪੇ ਦੀ ਸੋਝੀ ਦਿੰਦੀ ਹੈ ਇਸੇ ਨੂੰ ਦਾਰਸ਼ਨਿਕ 'ਅਸੀਮ ਵਾਪਸੀ' ਕਹਿੰਦੇ ਹਨ। ਉਸ ਵੇਲੇ ਤਕ ਇਸ ਵਾਪਸੀ ਦੇ ਆਰੰਭਿਕ ਬਿੰਦੂ ਦੀ ਕਿਸੇ ਨੂੰ ਕੋਈ ਸਮਝ ਨਹੀ ਆ ਸਕਦੀ ਜਦੋਂ ਤਕ ਉਹ ਚੇਤਨਾ ਨੂੰ ਸਾਂਭਣ ਵਾਲਾ ਪਾਤਰ ਨਾ ਰੱਖਦਾ ਹੋਵੇ। ਪਰ 'ਸਤਿ' ਅਤੇ 'ਚਿਤ' ਲਈ ਅਜਿਹੀ ਪੂਰਵ-ਸ਼ਰਤ ਕੋਈ ਨਹੀ। ਇਸਦਾ ਪਰਮਾਣ ਇਹ ਹੁੰਦਾ ਹੈ ਕਿ ਅਸੀਮਤਾ ਦੇ ਰਹੱਸਵਾਦ ਵਿੱਚ 'ਆਨੰਦ' ਨਹੀ ਸ਼ਾਮਲ ਹੁੰਦਾ ਜਦੋਂ ਕਿ ਸ਼ਖ਼ਸੀਅਤ ਦੇ ਰਹੱਸਵਾਦ ਵਿੱਚ ਪਰਮ-ਸਤਿ ਦੇ ਤਿੰਨੋਂ ਲੱਛਣ ਵਿਹਾਰਕਤਾ ਅਤੇ ਵੈਧਤਾ ਨੂੰ ਪ੍ਰਾਪਤ ਹੁੰਦੇ ਹਨ। ਇਸ ਨੁਕਤੇ ਨੂੰ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਆਨੰਦ ਰਾਮਕਲੀ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ, ਵਿੱਚ ਸਪਸ਼ਟ ਕਰ ਦਿੱਤਾ ਹੈ :

"ਆਨੰਦ ਕੀ ਹੈ, ਬਾਰੇ ਬਹੁਤ ਅਨੁਮਾਨ ਹਨ, ਪਰ ਗੁਰੂ ਦੇ ਸ਼ਬਦ ਦੁਆਰਾ ਇਸਦੀ ਸਮਝ ਆਈ ਹੈ। ਅਸਲ ਆਨੰਦ ਪ੍ਰਭੂ ਪਿਆਰ ਅਤੇ ਬਖਸ਼ਿਸ਼ ਵਿਚ ਸਮਾਏ ਰਹਿਣਾ ਹੈ।

ਪ੍ਰਭੂ ਕਿਰਪਾ ਕਰਕੇ ਮਨੁੱਖੀ ਹਉਮੈ ਵਿਚੋਂ ਪੈਦਾ ਹੋਏ ਦੋਸ਼ ਅਤੇ ਸਭ ਰੁਕਾਵਟਾਂ ਦੂਰ ਕਰ ਦਿੰਦਾ ਹੈ ਅਤੇ ਉਸਨੂੰ ਸਦਾ ਰਹਿਣ ਵਾਲਾ ਸੱਚਾ ਗਿਆਨ ਦਿੰਦਾ ਹੈ। ਮਨੁੱਖ ਜਦੋਂ ਸੰਸਾਰ ਦੇ ਮੋਹ ਤੋਂ ਮੁਕਤ ਹੋ ਜਾਂਦਾ ਹੈ ਤਾਂ ਉਹ ਸ਼ਬਦ ਦੁਆਰਾ ਸੁਖੀ ਅਤੇ ਪਵਿੱਤਰ ਹੋ ਜਾਂਦਾ ਹੈ[20]।"

ਸਿੱਖੀ ਅਨੁਸਾਰ ਇਹੀ 'ਆਨੰਦ' ਹੈ।

## IX

ਪ੍ਰਾਚੀਨ ਅਤੇ ਮਹਾਨ ਗ੍ਰੰਥ ***ਛਾਂਦੋਗਯ ਉਪਨਿਸ਼ਦ*** ਸਾਨੂੰ ਦਸਦਾ ਹੈ ਕਿ "ਮਨ ਅੰਨ ਦੁਆਰਾ ਬਣਦਾ ਹੈ,"

अन्नमयं हि मन :

ਹਿੰਦੂ ਮਤ ਸ਼ਰੀਰ, ਚਿਤ ਅਤੇ ਮਨ ਨੂੰ ਮਨੁੱਖੀ ਸ਼ਖ਼ਸੀਅਤ ਦੇ ਮੁੱਖ ਸੰਘਟਕ ਮੰਨਦਾ ਹੈ। 'ਸ਼ਰੀਰ' ਦੀ ਰਚਨਾ ਹੁੰਦੀ ਹੈ ਅਤੇ ਇਹ ਨਾਸ਼ਵਾਨ ਹੈ, ਜਦੋਂ ਕਿ ਆਤਮਾ ਅਮਰ ਹੈ। 'ਚਿਤ' ਸਾਡੇ ਪੂਰਬ-ਕਰਮਾਂ ਕਰਕੇ ਹੈ ਅਤੇ 'ਮਨ' ਦੀ ਉਤਪਤੀ ਅਸੀਂ ਜਿਹੜਾ ਵੀ ਅੰਨ/ਭੋਜਨ ਖਾਂਦੇ ਹਾਂ ਉਸ ਨਾਲ ਹੁੰਦੀ ਹੈ। ਇਉਂ ਅੰਨ ਦੀ ਮਨੁੱਖੀ

---

*20. ਆਨੰਦੁ ਆਨੰਦੁ ਸਭ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥*
*ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥*
*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥*
*ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੧੭)*

ਜੀਵਨ ਵਿੱਚ ਬਹੁਤ ਮਹੱਤਾ ਹੈ, ਕਰਮ ਮਨ ਕਰਕੇ ਹੁੰਦੇ ਹਨ ਅਤੇ ਪਿਛਲੇ ਜਨਮ ਦੇ ਕਰਮ ਹੀ ਆਵਾਗਉਣ ਨੂੰ ਨਿਰਧਾਰਤ ਕਰਦੇ ਹਨ ਜਾਂ ਮੁਕਤੀ ਦਿੰਦੇ ਹਨ— ਇਹ ਹਿੰਦੂ ਪਰਮਾਰਥ ਹੈ। ਇਸ ਤਰ੍ਹਾਂ ਮਨੁੱਖ ਜੋ ਵੀ ਪਦਾਰਥ ਖਾਂਦਾ ਹੈ, ਹਿੰਦੂ ਮਤ ਅਨੁਸਾਰ ਉਸਦਾ ਵਿਸ਼ੇਸ਼ ਮਹੱਤਵ ਹੁੰਦਾ ਹੈ ਕਿਉਂ ਕਿ ਇਸੇ ਨਾਲ ਉਨ੍ਹਾਂ ਦਾ ਅੰਤਮ ਭਾਵ ਸਰਵੁੱਚ ਸਰੋਕਾਰ ਪੂਰਾ ਹੁੰਦਾ ਹੈ; ਉਹ ਲੋਕ ਗ਼ਲਤ ਹਨ ਜਿਹੜੇ ਹਿੰਦੂਆਂ ਦੇ ਇਨ੍ਹਾਂ ਵੀਚਾਰਾਂ ਪਿਛੇ ਉਨ੍ਹਾਂ ਵਿਚਲੀ ਖ਼ੁਦ ਨੂੰ ਉੱਤਮ ਸਮਝਣ ਦੀ ਬਿਰਤੀ ਸਮਝਦੇ ਹਨ। ਇਕ ਹਿੰਦੂ ਲਈ ਅੰਨ ਮੁੱਖ ਰੂਪ ਵਿੱਚ ਸ਼ਰੀਰ ਦੀ ਖ਼ੁਰਾਕ ਹੀ ਨਹੀ, ਸਗੋਂ ਉਹ ਮੰਨਦਾ ਹੈ ਕਿ ਇਸਦਾ ਉਸਦੇ ਮਨ ਉਪਰ ਮੁੱਖ ਰੂਪ ਵਿੱਚ ਪ੍ਰਭਾਵ ਪੈਦਾ ਹੁੰਦਾ ਹੈ। ਉਹ ਸਮਝਦਾ ਹੈ ਕਿ ਉਸਨੇ ਕੀ, ਕਿਵੇਂ ਅਤੇ ਕਿਥੇ ਖਾਣਾ ਹੈ, ਇਹ ਉਸਦੇ ਧਰਮ ਨੇ ਦਸਣਾ ਹੈ; ਅਜਿਹਾ ਉਹ ਇਸ ਕਰਕੇ ਨਹੀ ਸੋਚਦਾ ਕਿ ਉਸ ਵਿੱਚ ਭਾਈਚਾਰੇ ਦੀਆਂ ਭਾਵਨਾਵਾਂ ਨਹੀਂ ਹਨ। ਇਹ ਬਦਕਿਸਮਤੀ ਦੀ ਗੱਲ ਹੈ ਕਿ ਹਿੰਦੂਆਂ ਬਾਰੇ ਇਹ ਗ਼ਲਤ ਧਾਰਣਾ ਪੈਦਾ ਹੋ ਗਈ ਕਿ ਉਹ ਕੇਵਲ ਵਿਸ਼ੇਸ਼ ਸਮੂਹ ਨਾਲ ਮਿਲਕੇ ਹੀ ਭੋਜਨ ਕਰਦੇ ਹਨ, ਜਦੋਂ ਕਿ ਉਹ ਹੋਰਨਾਂ ਨੂੰ ਪਰਾਇਆ ਸਮਝਦੇ ਹਨ ਅਤੇ ਵਿਦੇਸ਼ੀਆਂ ਨਾਲ ਬਿਨਾ ਕਾਰਣ ਨਫ਼ਰਤ ਕਰਦੇ ਹਨ। ਇਸ ਪਿਛੋਕੜ ਵਿੱਚ ਹਿੰਦੂ ਭੋਜਨ ਨੂੰ, ਸਾਂਖ ਮਤ ਦੁਆਰਾ ਦਰਸਾਏ ਹਰ ਵਸਤੂ ਦੇ ਤਿੰਨ ਗੁਣਾਂ ਦੇ ਆਧਾਰ ਉਪਰ, ਤਿੰਨ ਸ਼੍ਰੇਣੀਆਂ ਵਿੱਚ ਵੰਡਦੇ ਹਨ—ਸਤ, ਰਜਸ, ਤਮਸ। ਪਹਿਲੀ ਪ੍ਰਕਾਰ ਦਾ ਭੋਜਨ ਰਸੀਲਾ, ਸਾਫ਼ ਅਤੇ ਸੰਤੁਲਿਤ ਭੋਜਨ ਹੁੰਦਾ ਹੈ; ਜਦੋਂ ਕਿ ਦੂਜੀ ਪ੍ਰਕਾਰ ਦਾ ਭੋਜਨ ਬਲ੍ਹ-ਵਰਧਕ ਅਤੇ ਫੁਰਤੀ ਦੇਣ ਵਾਲਾ ਹੁੰਦਾ ਹੈ ਅਤੇ ਤੀਜੀ ਪ੍ਰਕਾਰ ਦਾ ਭੋਜਨ ਸੁਸਤੀ ਅਤੇ ਘਬਰਾਹਟ ਪੈਦਾ ਕਰਦਾ ਹੈ। ਸਾਰਾ ਵਜੂਦ ਇਨ੍ਹਾਂ ਤਿੰਨ ਗੁਣਾਂ ਦੀ ਭਿੰਨਤਾ ਜਾਂ ਵਾਧੇ-ਘਾਟੇ ਕਰਕੇ ਠੀਕ ਤਰ੍ਹਾਂ ਅਤੇ ਨਿਯਮਤ ਰੂਪ ਵਿੱਚ ਮੌਜੂਦ ਹੈ। ਇਸ ਕਰਕੇ ਕੋਈ ਵੀ ਹਿੰਦੂ ਸਾਤਵਿਕ ਭੋਜਨ ਪਸੰਦ ਕਰਦਾ ਹੈ। ਭਗਵਦ ਗੀਤਾ ਵਿੱਚ ਸਾਤਵਿਕ ਭੋਜਨ ਦੀ ਪਹਿਚਾਣ ਇਹ ਦਸੀ ਗਈ ਹੈ ਕਿ ਇਹ ਸੁਆਦ ਵਿੱਚ ਮਿੱਠਾ, ਸਾਫ਼-ਸੁਥਰਾ ਅਤੇ ਸੁਆਦੀ ਹੁੰਦਾ ਹੈ ਅਤੇ ਇਸਨੂੰ ਸੇਵਨ ਕਰਨ ਨਾਲ ਸੁਖ ਮਹਿਸੂਸ ਹੁੰਦਾ ਹੈ। ਇਸੇ ਕਰਕੇ ਭਾਰਤੀ ਲੋਕ ਰਸਗੁੱਲੇ, ਗੁਲਾਬ ਜਾਮੁਨ, ਹਲਵਾ ਅਤੇ ਪਲਾਓ ਵਧੇਰੇ ਪਸੰਦ ਕਰਦੇ ਹਨ; ਭਾਰਤੀ ਲੋਕ ਅਜਿਹਾ ਇਸ ਕਰਕੇ ਨਹੀ ਕਰਦੇ ਕਿ ਇਸ ਨਾਲ ਸਿਹਤ ਠੀਕ ਰਹਿੰਦੀ ਹੈ ਅਤੇ ਭਾਰ ਨਹੀ ਵਧਦਾ; ਸਗੋਂ ਉਹ ਅਜਿਹੇ ਭੋਜਨ ਦੇ ਮਨ ਨਾਲ ਸੰਬੰਧਿਤ ਹੋਣ ਦੇ ਖ਼ਿਆਲ ਨਾਲ ਕਰਦੇ ਹਨ। ਹਿੰਦੂਆਂ ਵਿੱਚ ਤਿੰਨ ਪ੍ਰਕਾਰ ਦੇ ਪਾਬੰਦੀ-ਯੁਕਤ ਅਤੇ ਦੋਸ਼-ਯੁਕਤ ਭੋਜਨ ਮੰਨੇ ਗਏ ਹਨ। ਇਹ ਦੋਸ਼ ਹਨ :

ਜਾਤੀ ਦੋਸ਼— ਅਸਭਿਅਕ ਅਤੇ ਵਹਿਸ਼ੀ ਗੁਣਾਂ ਵਾਲਾ ਭੋਜਨ, ਜਿਵੇਂ ਪਿਆਜ ਅਤੇ ਲੱਸਣ।

ਸਥਾਨ ਦੋਸ਼— ਖੁਲ੍ਹੇ ਥਾਂ ਖਾਣਾ ਖਾਂਦਿਆਂ ਜੇਕਰ ਕੋਈ ਅਜਨਬੀ ਵਿਅਕਤੀ ਭੋਜਨ ਨੂੰ ਘੂਰ-ਘੂਰ ਕੇ ਵੇਖ ਲਵੇ

ਨਮਿੱਤ ਦੋਸ਼— ਖਾਣਾ ਕਿਸਨੇ ਪਕਾਇਆ ਹੈ, ਇਸਨੂੰ ਕਿਸਨੇ ਛੋਹਿਆ ਹੈ ਅਤੇ ਇਹ ਕਿਥੋਂ ਆਇਆ ਹੈ; ਇਸਦੀ ਵੀਚਾਰ ਕਰਨੀ ।

ਇਸ ਤਰ੍ਹਾਂ ਦੀਆਂ ਕਠੋਰ ਪਰੰਪਰਾਵਾਂ ਅਤੇ ਧਾਰਨਾਵਾਂ ਦੇ ਪਿਛੋਕੜ ਦੇ ਹੁੰਦਿਆਂ ਗੁਰੂ ਅਮਰਦਾਸ ਜੀ ਨੇ ਲੰਗਰ ਸੰਸਥਾ ਦੀ ਸਥਾਪਤੀ ਕੀਤੀ ਸੀ । ਅਜ ਕਲ ਹਰ ਛੋਟੇ-ਵਡੇ ਗੁਰਦੁਆਰੇ ਨਾਲ ਲੰਗਰ ਜ਼ਰੂਰੀ ਤੌਰ 'ਤੇ ਜੁੜਿਆ ਹੋਇਆ ਹੈ । ਗੁਰੂ ਜੀ ਨੇ ਆਪਣੇ ਕੋਲ ਆਉਣ ਵਾਲੇ ਹਰ ਵਿਅਕਤੀ ਲਈ ਲੰਗਰ ਵਿਚੋਂ ਪ੍ਰਸ਼ਾਦਾ ਛੱਕਣ ਦੀ ਪੂਰਬ-ਸ਼ਰਤ ਲਗਾਈ ਹੋਈ ਸੀ । ਇਤਿਹਾਸਕਾਰ ਲਿਖਦੇ ਹਨ ਕਿ ਕੀ ਰਾਜਾ ਅਤੇ ਕੀ ਰਾਜਕੁਮਾਰ, ਕੀ ਅਮੀਰ ਅਤੇ ਕੀ ਕੰਗਾਲ, ਕੀ ਉੱਚ ਜਾਤੀ ਵਾਲੇ ਅਤੇ ਕੀ ਨੀਵੀਂ ਜਾਤ ਵਾਲੇ, ਕੀ ਹਿੰਦੂ ਅਤੇ ਕੀ ਮੁਸਲਮਾਨ ਸਭ ਨੂੰ ਇਹ ਸ਼ਰਤ ਪੂਰੀ ਕਰਨੀ ਪਈ । ਉਸ ਸਮੇਂ ਹਿੰਦੂਆਂ ਦੁਆਰਾ ਇਕ ਹੀ ਥਾਂ ਸਭ ਨਾਲ ਇਕੱਠੇ ਭੋਜਨ ਕਰਨ ਦੀ ਕਲਪਨਾ ਕਰਨੀ ਵੀ ਅਸੰਭਵ ਹੈ । ਜਦੋਂ ਕਿ ਮੱਧਕਾਲੀ ਭਾਰਤ ਵਿੱਚ ਮੁਸਲਮਾਨਾਂ ਦੇ ਸੂਫੀ ਦਰਵੇਸ਼ ਲੰਗਰ ਦੀ ਸੰਸਥਾ ਜ਼ਰੂਰ ਚਲਾ ਰਹੇ ਸਨ । ਇਤਿਹਾਸ ਵਿਚ[21] ਦਰਜ ਹੈ ਕਿ ਖ਼ਵਾਜ਼ਾ ਨਿਜ਼ਾਮੁਦੀਨ ਔਲੀਆ ਜੋ ਕਿ ਸ਼ੇਖ਼ ਫਰੀਦ ਸ਼ੱਕਰਗੰਜ ਦਾ ਉਤਰਾਧਿਕਾਰੀ ਸੀ, ਯਾਤ੍ਰੂਆਂ ਨੂੰ ਆਪਣੇ ਕੋਲ ਆਉਣ ਤੋਂ ਪਹਿਲਾਂ ਲੰਗਰ ਛੱਕਣ ਲਈ ਕਿਹਾ ਕਰਦਾ ਸੀ । ਔਲੀਆ ਸਾਹਿਬ ਅਕਸਰ ਹਦੀਸ ਵਿਚੋਂ ਇਹ ਹਵਾਲਾ ਦਿਆ ਕਰਦੇ ਸਨ, "ਜੇਕਰ ਕੋਈ ਕਿਸੇ ਬੰਦੇ ਦੇ ਘਰੋਂ ਬਿਨਾਂ ਪ੍ਰਸ਼ਾਦਾ ਛਕਿਆਂ ਆ ਗਿਆ ਤਾਂ ਸਮਝੋ ਉਹ ਕਿਸੇ ਜੀਉਂਦੇ ਬੰਦੇ ਕੋਲ ਨਹੀ ਸਗੋਂ ਮੁਰਦੇ ਕੋਲ ਗਿਆ ਸੀ ।" ਪਰੰਤੂ ਗੁਰੂ ਅਮਰਦਾਸ ਜੀ ਨੇ ਸਿੱਖ ਲੰਗਰ ਦੀ ਜਿਹੜੀ ਸੰਸਥਾ ਨੂੰ ਮਜ਼ਬੂਤ ਕੀਤਾ, ਉਹ ਆਪਣੇ ਸਿੱਧਾਂਤਾਂ ਅਤੇ ਉਦੇਸ਼ਾਂ ਕਰਕੇ ਮੁਸਲਮਾਨੀ ਲੰਗਰ ਤੋਂ ਭਿੰਨ ਸੀ । ਸਿੱਖਾਂ ਦੀ ਲੰਗਰ ਸੰਸਥਾ ਨੇ ਭਾਰਤੀ ਇਤਿਹਾਸ ਅਤੇ ਵਾਤਾਵਰਣ ਵਿੱਚ ਪ੍ਰਮੁਖ ਰੂਪ ਵਿੱਚ ਤਿੰਨ ਤਰ੍ਹਾਂ ਨਾਲ ਨਵਾਂ ਅਤੇ ਕ੍ਰਾਂਤੀਕਾਰੀ ਕਾਰਜ ਕੀਤਾ :

1. ਸਿੱਖ ਲੰਗਰ ਕੇਵਲ ਮਹਿਮਾਨ-ਨਿਵਾਜੀ ਲਈ ਨਹੀਂ । ਸੰਸਾਰ ਵਿੱਚ ਮਹਿਮਾਨ-ਨਿਵਾਜੀ ਲਈ ਮੁਸਲਮ ਪਰੰਪਰਾ ਬੜੀ ਪ੍ਰਸਿੱਧ ਹੈ ਅਤੇ ਇਸ ਪ੍ਰਾਹੁਣਾਚਾਰੀ ਦੇ ਸੁਭਾਅ ਕਰਕੇ ਮੁਸਲਮਾਨ ਸੰਸਾਰ ਦੇ ਦੂਜੇ ਲੋਕਾਂ ਅਤੇ ਫ਼ਿਰਕਿਆਂ ਤੋਂ ਵੱਖਰੇ ਨਜ਼ਰ ਆਉਂਦੇ ਹਨ । ਦਿੱਲੀ ਵਿੱਚ ਜਦੋਂ ਸੁਲਤਾਨਾਂ ਦਾ ਰਾਜ ਸੀ ਤਾਂ ਇਹ ਗੱਲ ਇਤਿਹਾਸ ਵਿੱਚ ਲਿਖੀ ਮਿਲਦੀ ਹੈ ਕਿ ਇਕ ਪ੍ਰਸਿੱਧ ਮੁਸਲਮ ਸੰਤ ਸ਼ਹਿਰ ਦੀਆਂ ਗਲੀਆਂ ਵਿੱਚ ਰੋਜ਼ਾਨਾ ਘੁੰਮ ਘੁੰਮ ਕੇ ਇਹ ਗਾਉਂਦਾ ਸੀ, "ਐ ! ਮੁਸਲਮਾਨੋ, ਸੱਚੇ ਮੁਸਲਮਾਨ ਬਣੋ, ਤੁਹਾਡੇ ਕੋਲ ਜੋ ਕੁਝ ਭੀ ਹੈ ਉਸਨੂੰ ਵਧੀਆ ਮਹਿਮਾਨ-ਨਿਵਾਜੀ ਲਈ ਖਰਚ ਦਿਉ[22] ।" ਸਿੱਖ ਲੰਗਰ ਵਿੱਚ ਮੇਜ਼ਬਾਨੀ ਲਈ ਦਿੱਤਾ ਜਾਣ ਵਾਲਾ ਪ੍ਰਸ਼ਾਦਾ, ਮਨੁੱਖੀ ਵਿਸ਼ਵ-ਭਾਈਚਾਰੇ ਦੇ ਸਿੱਖ ਸਿੱਧਾਂਤ ਦਾ ਪ੍ਰਤੀਕ ਹੈ ।

---

*21. ਫਾਵੇਦ-ਉਲ-ਫੁਆਦ*

*22. ਐ ਮੁਸਲਮਾਨ ! ਮੁਸਲਮਾਨੀ ਕੁਨਦ ।*
*ਆਂਚ ਬਿਗਜ਼ਰਦ ਮਹਿਮਾਨੀ ਕੁਨਦ ।*

2. ਸਿੱਖ ਸਿੱਧਾਂਤ ਭੋਜਨ ਨੂੰ ਵਾਹਿਗੁਰੂ ਦੀ ਦਾਤ ਮੰਨਦਿਆਂ ਇਸਦਾ ਸੰਬੰਧ ਖੁਰਾਕ ਅਤੇ ਸਿਹਤ ਨਾਲ ਜੋੜਦਾ ਹੈ ਅਤੇ ਇਹ ਸਿੱਧਾਂਤ ਹਿੰਦੂ ਮਤ ਦੇ ਭੋਜਨ ਪ੍ਰਤੀ ਦ੍ਰਿਸ਼ਟੀਕੋਣ, ਜਿਸ ਅਨੁਸਾਰ ਭੋਜਨ ਮਾਨਸਿਕ ਅਤੇ ਧਾਰਮਿਕ ਜੀਵਨ ਉਪਰ ਪ੍ਰਭਾਵ ਪਾਉਂਦਾ ਹੈ, ਤੋਂ ਵੀ ਵੱਖਰਾ ਹੈ।

3. ਭੋਜਨ ਦੇ ਦੋਸ਼ਾਂ ਦੇ ਸੰਕਲਪ ਨੂੰ ਸਿੱਖ ਸਿੱਧਾਂਤ ਪ੍ਰਵਾਨ ਨਹੀ ਕਰਦਾ ਅਤੇ ਇਕ ਹੀ ਮੰਗ ਕਰਦਾ ਹੈ ਕਿ ਭੋਜਨ ਸਾਫ਼, ਪੌਸ਼ਟਿਕ ਅਤੇ ਸੱਚੀ-ਸੁੱਚੀ ਕਿਰਤ ਵਿਚੋਂ ਆਇਆ ਹੋਵੇ। ਗੁਰੂ ਅਮਰਦਾਸ ਜੀ ਨੇ ਸਿੱਖ ਜੀਵਨ ਜਾਚ ਦੇ ਇਨ੍ਹਾਂ ਸਭ ਕਰਾਂਤੀਕਾਰੀ ਵੀਚਾਰਾਂ ਨੂੰ ਪ੍ਰਚਾਰਿਆ।

X

'ਸਤੀ' ਦਾ ਸ਼ਾਬਦਿਕ ਅਰਥ 'ਉਹ ਇਸਤਰੀ ਜੋ ਸੱਚ ਨਾਲ ਵਿਆਹੀ ਹੈ' ਅਤੇ 'ਗੁਣਵਾਨ ਪਤਨੀ' ਹੈ। ਪ੍ਰਾਚੀਨ ਸਮੇਂ ਤੋਂ ਸਾਡੇ ਦੇਸ਼ ਵਿੱਚ ਇਹ ਗੱਲ ਮੰਨੀ ਜਾਂਦੀ ਹੈ ਕਿ ਸਤੀ ਦੀ ਸੱਚੀ ਪਰਖ ਉਸ ਵੇਲੇ ਹੁੰਦੀ ਹੈ ਜਦੋਂ ਉਹ ਆਪਣੇ ਪਤੀ ਦੀ ਚਿਖਾ ਵਿੱਚ ਆਪਣੇ ਆਪ ਨੂੰ ਜਲਾ ਲੈਂਦੀ ਹੈ। ਪ੍ਰਮੁੱਖ ਅਤੇ ਪ੍ਰਾਚੀਨ ***ਬ੍ਰਹਮ ਪੁਰਾਣ*** ਵਿੱਚ ਕਿਹਾ ਗਿਆ ਹੈ,

"ਇਸਤਰੀ ਦਾ ਇਹ ਵਡਾ ਫ਼ਰਜ਼ ਹੈ ਕਿ ਉਹ ਆਪਣੇ ਪਤੀ ਦੀ ਮੌਤ ਬਾਅਦ ਆਪਣੀ ਬਲੀ ਦੇਵੇ, ਵੇਦ ਅਨੁਸਾਰ ਸਾਰੇ ਸਥਾਨਾਂ ਉਪਰ ਇਹ ਸਨਮਾਨਯੋਗ ਗੱਲ ਹੈ[23]।"

ਪਿਛਲੀਆਂ ਚੌਵੀ ਸਦੀਆਂ ਵਿੱਚ ਭਾਰਤ ਵਿੱਚ ਆਉਣ ਵਾਲੇ ਯੂਨਾਨੀ ਅਤੇ ਮੁਸਲਮ ਹਮਲਾਵਰ ਸਤੀ ਦੀ ਰਸਮ ਦੇਖ ਹੈਰਾਨ ਹੋ ਗਏ ਅਤੇ ਉਨ੍ਹਾਂ ਨੇ ਇਸ ਘਟੀਆ ਰਸਮ ਅਤੇ ਭਿਆਨਕ ਕਰੂਰਤਾ ਨੂੰ ਮਨੁੱਖੀ ਵਿਸ਼ਵਾਸ਼ ਦੀ ਵਫ਼ਾਦਾਰੀ ਦਾ ਇਕ ਸਿਖ਼ਰ ਦਸਿਆ। ਇਕ ਯੂਨਾਨੀ ਲੇਖਕ ਡਿਓਡੋਰਸ ਸਿਕੁਲਸ ਦੂਜੀ ਸਦੀ ਪੂਰਬ-ਈਸਾ ਇਥੇ ਆਇਆ ਸੀ, ਉਸਨੇ ਬੜੇ ਰੁੱਖੇ ਹੋ ਕੇ ਲਿਖਿਆ ਕਿ, "ਇਹ ਪਤੀਆਂ ਦੀ ਬੇਵਕਤੀ ਮੌਤ ਦਾ ਬੀਮਾ ਹੈ।" ਪ੍ਰਾਚੀਨ ਭਾਰਤ ਵਿੱਚ ਘਰ ਦੀਆਂ ਔਰਤਾਂ ਵਲੋਂ ਪੁਰਸ਼ਾਂ ਨੂੰ ਜ਼ਹਿਰ ਦੇ ਕੇ ਮਾਰਨਾ ਇਕ ਆਮ ਗੱਲ ਹੋਣ ਕਰਕੇ, ਸੰਵੇਦਨਸ਼ੀਲ ਮੁਸਲਮਾਨਾਂ ਨੇ ਸਤੀ ਦੀ ਰਸਮ ਨੂੰ ਅਮਰ ਮਨੁੱਖੀ ਪ੍ਰੇਮ ਅਤੇ ਕਾਬੂ ਤੋਂ ਬਾਹਰ ਮਨੁੱਖੀ ਵਿਸ਼ਵਾਸ਼ ਦਸਿਆ,

"ਸੰਸਾਰ ਵਿੱਚ ਤੁਸੀਂ ਸਿਵਾਏ ਹਿੰਦੂ ਔਰਤ ਦੇ ਪਿਆਰ ਦੇ, ਅਜਿਹੀ ਗੌਰਵਤਾ ਨਹੀ ਦੇਖੋਗੇ ਜੋ ਮਰ ਗਏ ਪਤੀ ਦੇ ਨਾਲ ਆਪ ਮਰ ਜਾਂਦੀ ਹੈ[24]।"

---

*23. स्त्रीणामयं परोधर्मः यदभर्तुरनुगमनम् ॥*
*वेदे च विहितो मार्गः सर्वलोकस्य पूजित :- 80,75.*

*24. ਦਰ ਮੁਹੱਬਤ ਚੂੰ ਜ਼ਨੇ ਹਿੰਦੂ ਕਸੇ ਮਰਦਾਨਾ ਨੇਸਤ।*
*ਸੋਖਤਨ ਬਦ ਸ਼ਮਾ ਮੁਰਦਾ ਕਰ ਪਰਵਾਨਾ ਨੇਸਤ।*

ਭਾਰਤ ਦੇ ਵਿਦੇਸ਼ੀ ਸ਼ਾਸਕਾਂ ਨੇ ਇਸ ਗੈਰ-ਮਾਨਵੀ ਅਤੇ ਜ਼ਮੀਰ ਵਿਰੋਧੀ ਰਸਮ ਨੂੰ ਬੰਦ ਕਰਾਉਣ ਲਈ ਕੋਈ ਕਾਨੂੰਨ ਨਹੀ ਬਣਾਇਆ। ਪੁਰਤਗਾਲੀਆਂ ਨੇ ਸੋਲ੍ਹਵੀਂ ਸਦੀ ਵਿੱਚ ਗੋਆ ਵਿੱਚ ਸਤੀ ਦੀ ਰਸਮ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿੱਤਾ ਸੀ। ਅਕਬਰ ਬਾਦਸ਼ਾਹ ਨੇ ਆਪਣੇ ਦੁਆਰਾ ਚਲਾਏ 'ਦੀਨ-ਏ-ਇਲਾਹੀ' ਧਰਮ ਵਿੱਚ ਸਤੀ ਦੀ ਪ੍ਰਥਾ ਨੂੰ ਰੱਦ ਕਰ ਦਿੱਤਾ, ਪਰ ਉਸਨੇ ਇਸਦੀ ਰੋਕਥਾਮ ਲਈ ਕੋਈ ਕਾਨੂੰਨ ਨਹੀ ਬਣਾਇਆ। ਜਹਾਂਗੀਰ ਜਦੋਂ ਤਖ਼ਤ ਉਪਰ ਬੈਠਾ ਤਾਂ ਉਸਨੇ ਦੇਖਿਆ ਕਿ ਹਿਮਾਲਾ ਦੀਆਂ ਪਹਾੜੀਆਂ ਵਿੱਚ ਨਵੇਂ ਬਣੇ ਮੁਸਲਮਾਨਾਂ ਵਿੱਚ ਇਹ ਰਸਮ ਜਿਉਂ ਦੀ ਤਿਉਂ ਮੌਜੂਦ ਹੈ ਤਾਂ ਉਸਨੇ ਸਖ਼ਤੀ ਨਾਲ ਇਸਨੂੰ ਰੋਕਿਆ। ਸ਼ਾਹਜਹਾਨ ਨੇ ਮੁਸਲਮਾਨਾਂ ਦੇ ਕਬਰਸਤਾਨ ਕੋਲ ਸਤੀ ਦੀ ਰਸਮ ਕਰਨ ਨੂੰ ਗੈਰ-ਕਾਨੂੰਨੀ ਕਰਾਰ ਦਿੱਤਾ। ਸੰਨ 1664 ਵਿੱਚ ਔਰੰਗਜ਼ੇਬ ਨੇ ਆਪਣੇ ਸਾਰੇ ਰਾਜ ਵਿੱਚ ਸਤੀ ਦੀ ਪ੍ਰਥਾ ਬੰਦ ਕਰਨ ਦਾ ਫ਼ੁਰਮਾਣ ਜਾਰੀ ਕੀਤਾ, ਪਰ ਉਸਦੀ ਸਰਕਾਰ ਇਸਨੂੰ ਰੋਕਣ ਵਿੱਚ ਕਾਮਯਾਬ ਨਾ ਹੋਈ।

ਲਾਰਡ ਵਿਲੀਅਮ ਬੈਂਟਿਕ ਨੇ 1829 ਈ: ਦੇ ਮਦਰਾਸ-1 ਨਿਯਮ ਤਹਿਤ ਸਤੀ ਦੀ ਰਸਮ ਨੂੰ ਬੰਗਾਲ ਵਿੱਚ ਗੈਰ-ਕਾਨੂੰਨੀ ਅਤੇ ਸਜ਼ਾ-ਯੁਕਤ ਜ਼ੁਰਮ ਕਰਾਰ ਦਿੱਤਾ। ਇਹ ਪ੍ਰਥਾ ਪੰਜਾਬ ਵਿੱਚ 1849 ਈ: ਜਦੋਂ ਇਥੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ, ਉਸ ਵੇਲੇ ਤੀਕ ਇਥੇ ਮੌਜੂਦ ਸੀ। ਪਰ 1947 ਈ: ਨੂੰ ਜਦੋਂ ਅੰਗਰੇਜ਼ ਭਾਰਤ ਛੱਡ ਗਏ ਤਾਂ ਹਿੰਦੂ ਮਨ ਉਦਰੇਵੇਂ ਭਰੀ ਹਾਲਤ ਵਾਂਗ ਮੁੜ ਇਸ ਪ੍ਰਥਾ ਵਲ ਆ ਗਿਆ ਕਦੇ-ਕਦਾਈਂ ਇਸਦੀ ਖ਼ਬਰ ਸੁਣਨ ਨੂੰ ਮਿਲਦੀ ਰਹਿੰਦੀ ਹੈ। ਗੁਰੂ ਅਮਰਦਾਸ ਨੇ ਸਭ ਤੋਂ ਪਹਿਲਾਂ ਸਤੀ ਦੇ ਰੂਹਾਨੀ ਮਹੱਤਵ ਬਾਰੇ ਨਿਰਣਾ ਕੀਤਾ ਅਤੇ ਸਸਕਾਰ ਦੇ ਮੌਕੇ ਪਤਨੀ ਵਲੋਂ ਮਰਨ ਦੀ ਅਤਿਆਚਾਰੀ ਰਸਮ ਨੂੰ ਰੱਦ ਕੀਤਾ। ਗੁਰੂ ਜੀ ਫੁਰਮਾਉਂਦੇ ਹਨ :

"ਗੁਣਵਾਨ ਪਤਨੀ ਉਹ ਨਹੀ ਜੋ ਆਪਣੇ ਪਤੀ ਦੇ ਮਰਨ ਉਪਰੰਤ ਜਿੰਦਾ ਜਲ ਜਾਂਦੀ ਹੈ। ਅਸਲ ਵਿੱਚ ਉਹੀ ਔਰਤ ਸਤੀ ਅਖਵਾ ਸਕਦੀ ਹੈ ਜਿਹੜੀ ਬਿਰਹੋਂ ਕਰਕੇ ਮਰ ਜਾਂਦੀ ਹੈ। ਹੇ ਨਾਨਕ ! ਉਹ ਸਤੀਆਂ ਸਚੀਆਂ ਹਨ ਜੋ ਵਿਛੋੜੇ ਨੂੰ ਹਿੰਮਤ ਨਾਲ ਸਹਿ ਕੇ ਆਪਣਾ ਕੁਦਰਤੀ ਜੀਵਨ ਅਨੁਸ਼ਾਸਨ, ਸਤਿਕਾਰਿਤ ਅਤੇ ਸਦਾਚਾਰਕ ਢੰਗ ਨਾਲ ਬਤੀਤ ਕਰਦੀਆਂ ਹਨ[25] ।"

ਗੁਰੂ ਜੀ ਨੇ ਇਸ ਸੰਦੇਸ਼ ਦੁਆਰਾ ਪਹਿਲਾਂ ਪਤਨੀ ਦਾ ਜੀਉਂਦੇ ਜੀਅ ਸੜ ਮਰਨ ਵਾਲੀ ਸਤੀ ਪ੍ਰਥਾ ਦਾ ਖੰਡਨ ਕੀਤਾ ਅਤੇ ਉਨ੍ਹਾਂ ਨੇ ਸੰਸਕ੍ਰਿਤ ਗ੍ਰੰਥ ***ਭਰਤਰੀ***

---

*25. ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥*
*ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥*
*ਭੀ ਸੋ ਸਤੀਆ ਜਾਣੀਅਨ ਸੀਲ ਸੰਤੋਖਿ ਰਹੰਨਿ ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨਿ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)*

ਹਰੀ ਨਿਰਵੇਦਮ ਦੇ ਹਰੀਹਰ ਉਪਾਧਿਆਇ ਵਿਚਲੀ ਪ੍ਰਬੁੱਧ ਟਿੱਪਣੀ ਨੂੰ ਪ੍ਰਵਾਨ ਕੀਤਾ ਹੈ, ਜਿਸ ਵਿੱਚ ਰਾਣੀ ਭਾਨੂਮਤੀ ਆਪਣੇ ਪਤੀ ਭਰਤਰੀ ਹਰੀ ਨੂੰ ਕਹਿੰਦੀ ਹੈ ਕਿ ਸਤੀ ਨੂੰ ਚਿਤਾ ਵਿੱਚ ਸੜ ਕੇ ਮਰਨ ਦੀ ਕੀ ਲੋੜ ਹੈ, ਬਾਅਦ ਵਿੱਚ ਜਦੋਂ ਉਸਨੇ ਆਪਣੇ ਪਤੀ ਦੀ ਮੌਤ ਦੀ ਖਬਰ ਸੁਣੀ ਤਾਂ ਉਸਨੇ ਸਦਮੇ ਨਾਲ ਮਰ ਕੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ। ਤੀਜੀ ਗੱਲ ਗੁਰੂ ਜੀ ਨੇ ਇਹ ਕੀਤੀ ਕਿ ਉਨ੍ਹਾਂ ਨੇ ਹਿੰਦੂਆਂ ਵਿੱਚ ਸਤਿਕਾਰਿਤ ਇਸ ਰਸਮ ਬਾਰੇ ਸਿੱਖ ਸਿੱਧਾਂਤ ਦੇ ਦਿੱਤਾ ਅਤੇ ਉਨ੍ਹਾਂ ਨੇ ਇਸਦੇ ਸੂਖ਼ਮ ਅਤੇ ਅੰਦਰੂਨੀ ਅਰਥਾਂ ਦੁਆਰਾ ਇਸਤਰੀਆਂ ਦੇ ਜੀਉਂਦੇ-ਜੀਅ ਸੜ ਮਰਨ ਦੀ ਇਸ ਪ੍ਰਥਾ ਉਪਰ ਉਠਣ ਵਾਲੇ ਸਭ ਦੋਸ਼ਾਂ ਨੂੰ ਰੱਦ ਕਰ ਦਿੱਤਾ। ਇਸਤੋਂ ਪਹਿਲਾਂ ਅਤੇ ਬਾਅਦ ਵਿੱਚ ਇਸਤੋਂ ਉੱਚਾ ਮਨੁੱਖੀ ਆਦਰਸ਼ ਨਹੀ ਮਿਲਦਾ, ਜਿਸਨੂੰ ਇਕੋ ਵੇਲੇ ਮਜ਼ਬੂਤੀ ਨਾਲ ਥੰਮ੍ਹਿਆ ਅਤੇ ਨਾਲ ਹੀ ਇਸਦਾ ਖੰਡਨ ਵੀ ਕੀਤਾ।

## XI

ਇਸਤਰੀ ਦੇ ਸਮਾਜਕ ਰੁਤਬੇ ਅਤੇ ਉਸਦੇ ਰਾਜਨੀਤਕ ਅਧਿਕਾਰ ਨਾਲੋਂ ਉਸਦੀ ਧਾਰਮਿਕ ਸਮਰੱਥਾ ਅਤੇ ਉਸਦੇ ਧਾਰਮਿਕ ਅਨੁਭਵ ਦੇ ਅਧਿਕਾਰ ਅਤੇ ਧਰਮ ਦੇ ਸੰਸਥਾਗਤ ਕੰਮਾਂ ਅਤੇ ਪ੍ਰਬੰਧ ਵਿੱਚ ਹਿੱਸਾ ਲੈਣਾ ਵੱਖਰੀ ਗੱਲ ਹੈ। ਇਕ ਦਾ ਸੰਬੰਧ ਸਮਾਜਕ ਅਤੇ ਰਾਜਨੀਤਕ ਖੇਤਰ ਵਿੱਚ ਇਸਤਰੀ ਦੇ ਪੱਖ ਨਾਲ ਹੈ ਤਾਂ ਦੂਜੇ ਦਾ ਸੰਬੰਧ ਇਸਤਰੀ ਦੁਆਰਾ ਧਰਮ ਦੀਆਂ ਸੰਸਥਾਵਾਂ ਨੂੰ ਅਗਵਾਈ ਦੇਣੀ ਅਤੇ ਉਨ੍ਹਾਂ ਦਾ ਪ੍ਰਬੰਧ ਕਰਨ ਨਾਲ ਹੈ ਲਗਪਗ ਸਾਰੇ ਪ੍ਰਮੁੱਖ ਵਿਸ਼ਵ ਧਰਮਾਂ ਵਿੱਚ ਔਰਤ ਦੁਆਰਾ ਉੱਚ ਧਾਰਮਿਕ ਅਨੁਭਵ ਵਿੱਚ ਹਿੱਸਾ ਲੈਣ ਨੂੰ ਪ੍ਰਵਾਨ ਕੀਤਾ ਗਿਆ ਹੈ, ਪਰ ਉਨ੍ਹਾਂ ਦੁਆਰਾ ਧਾਰਮਿਕ ਸੰਸਥਾਵਾਂ ਨੂੰ ਅਗਵਾਈ ਦੇਣ ਅਤੇ ਉਨ੍ਹਾਂ ਦਾ ਪ੍ਰਬੰਧ ਕਰਨ ਦੀ ਯੋਗਤਾ ਨੂੰ ਨਹੀ ਮੰਨਿਆ ਗਿਆ। ਅਜਿਹੀ ਅਪ੍ਰਵਾਨਗੀ ਕਿਸੇ ਪ੍ਰਥਾ, ਪਰੰਪਰਾ ਜਾਂ ਰਾਜਨੀਤਕ ਲੋੜ ਕਰਕੇ ਨਹੀ ਸਗੋਂ ਕੁਦਰਤ ਵਲੋਂ ਔਰਤ ਦੀ ਮਨੋਵਿਗਿਆਨਕ ਬਣਤਰ ਅਤੇ ਉਸ ਅੰਦਰਲੀ ਅਯੋਗਤਾ ਕਾਰਣ ਦਸਿਆ ਗਿਆ ਹੈ। "ਕਿਸੇ ਵੀ ਹਾਲਾਤ ਵਿੱਚ ਕਿਸੇ ਔਰਤ ਨੂੰ ਦੂਜਿਆਂ ਉਪਰ ਸਤ੍ਹਾ ਕਰਨ ਦੀ ਆਗਿਆ ਨਹੀ ਦੇਣੀ ਚਾਹੀਦੀ।" ਹਿੰਦੂ ਕਾਨੂੰਨ ਘਾੜਿਆਂ ਨੇ ਇਹ ਕਠੋਰ ਨਿਯਮ ਬਣਾਇਆ

'न स्त्री स्वातन्त्रय मर्हति[26] '।

ਗੌਤਮ ਬੁੱਧ ਨੇ ਆਪਣੇ ਸਭ ਤੋਂ ਨੇੜੇ ਦੇ ਸਾਥੀ ਆਨੰਦ ਨੂੰ ਬੜੇ ਅਫ਼ਸੋਸ ਨਾਲ ਦਸਿਆ ਸੀ ਕਿ, "ਜੇ ਔਰਤਾਂ ਨੂੰ ਬੁੱਧ ਸੰਘ ਵਿੱਚ ਸ਼ਾਮਲ ਹੋਣ ਦੀ ਆਗਿਆ ਨਾ ਦਿੱਤੀ ਜਾਂਦੀ ਤਾਂ ਇਹ ਧਰਮ ਹਜ਼ਾਰਾਂ ਸਾਲਾਂ ਤਕ ਚਲਦਾ, ਪਰ ਹੁਣ ਕਿਉਂ ਕਿ ਔਰਤਾਂ ਇਸ ਵਿੱਚ ਸ਼ਾਮਲ ਹੋ ਗਈਆਂ ਹਨ ਇਸ ਕਰਕੇ ਇਹ ਧਰਮ ਪੰਜ ਸੌ ਸਾਲ ਦੇ ਅੰਦਰ ਅੰਦਰ ਹੀ ਖੀਣ ਹੋ ਜਾਵੇਗਾ[27]।"

---

*26. ਮਨੂਸਿਮਰਤੀ, ਬ੍ਰਧਸਿਮਰਤੀ, ਗੌਤਮਸਿਮਰਤੀ*

*27. ਮਹਾਪਰਿਨਿਰਬਾਨਸੁਤ*

ਇਸੇ ਤਰ੍ਹਾਂ ਕੁਰਾਨ ਦਾ ਇਕ ਮਸ਼ਹੂਰ ਟੀਕਾਕਾਰ ਬਯਾਦਵੀ ਕਹਿੰਦਾ ਹੈ, "ਜ਼ਿੰਮੇਵਾਰੀਆਂ ਨਿਭਾਉਣ ਲਈ ਅੱਲਾਹ ਨੇ ਮਰਦ ਨੂੰ ਔਰਤ ਤੋਂ ਵਧੇਰੇ ਮਾਨਸਿਕ ਯੋਗਤਾ ਅਤੇ ਸ਼ਰੀਰਕ ਬਲ ਦਿੱਤਾ ਹੈ[28] ।"

ਸ਼ੇਖ਼ ਮੁਹੰਮਦ ਹੁਸੈਨ ਮਖ਼ਲੂਫ਼ ਮਿਸਰ ਦੇ ਮੁਫ਼ਤੀ ਨੇ ਇਕ ਫਤਵਾ (1952) ਜ਼ਾਰੀ ਕੀਤਾ,

"ਇਸਲਾਮ ਦੇ ਸਮਾਜਕ ਪ੍ਰਬੰਧ ਵਿੱਚ ਔਰਤਾਂ ਨੂੰ ਵੋਟ ਦੇਣ ਦਾ ਅਤੇ ਚੁਣਕੇ ਪਾਰਲੀਮੈਂਟ ਵਿੱਚ ਜਾਣ ਦਾ ਅਧਿਕਾਰ ਨਹੀ ਕਿਉਂ ਕਿ ਉਹ ਜਮਾਂਦਰੂ ਕੁਦਰਤੀ ਤੌਰ 'ਤੇ ਅਸਥਿਰ ਹੁੰਦੀਆਂ ਹਨ ।"

ਯਹੂਦੀ ਮੰਦਰਾਂ ਵਿੱਚ ਔਰਤਾਂ ਪੂਜਾ ਆਦਿ ਦੇ ਕੰਮਾਂ ਵਿੱਚ ਕੋਈ ਹਿੱਸਾ ਨਹੀ ਲੈਂਦੀਆਂ ਅਤੇ ਉਨ੍ਹਾਂ ਨੂੰ ਇਕ ਵਖਰੇ ਪਾਸੇ ਬਿਠਾਇਆ ਜਾਂਦਾ ਹੈ ਜਿਥੇ ਅਪਾਰਦਰਸ਼ੀ ਪਰਦਾ ਲਗਾ ਹੁੰਦਾ ਹੈ। ਸੰਤ ਪਾਲ ਨੇ ਯਹੂਦੀ ਮੰਦਰਾਂ ਤੋਂ ਇਹ ਨਿਯਮ ਸਿੱਖਿਆ ਅਤੇ ਚਰਚਾ ਦੀ ਮਸੀਹੀ ਸੰਗਤ ਵਿੱਚ ਔਰਤਾਂ ਨੂੰ ਚੁੱਪ ਕਰਕੇ ਬੈਠਣ ਨੂੰ ਕਿਹਾ। ਰੋਮਨ ਕੈਥੋਲਿਕ ਚਰਚਾ ਵਿੱਚ ਅੱਜ ਵੀ ਕਿਸੇ ਔਰਤ ਨੂੰ ਪਾਦਰੀ ਬਣਨ ਦੀ ਆਗਿਆ ਨਹੀ ਦਿੱਤੀ ਜਾਂਦੀ ।

## XII

'ਧੁਰ ਕੀ ਬਾਣੀ' ਸਾਹਿਤ ਤੋਂ ਕਿਵੇਂ ਭਿੰਨ ਹੈ ਅਤੇ, ਕੀ ਸਾਹਿਤ ਰਚਨਾ ਅਤੇ ਬਾਣੀ ਇਕ ਹੀ ਚੀਜ਼ ਹੈ, ਧਰਮ ਦੇ ਇਤਿਹਾਸ ਦੌਰਾਨ ਮਨੁੱਖੀ ਮਨ ਵਿੱਚ ਪੈਦਾ ਹੋਣ ਵਾਲੇ ਇਹ ਉੱਚੇ ਅਤੇ ਗੰਭੀਰ ਪ੍ਰਸ਼ਨ ਹਨ। ਪਾਰਖੂ ਲੋਕ ਹੁਣ 'ਬਾਣੀ' ਅਤੇ ਸਾਹਿਤ ਵਿੱਚ ਅੰਤਰ ਕਰਨ ਲੱਗ ਪਏ ਹਨ। ਸਾਹਿਤ ਦਾ ਸੰਬੰਧ ਜਗਤ ਅਤੇ ਤਰਕ ਨਾਲ ਹੈ ਜਦੋਂ ਕਿ ਬਾਣੀ ਦੈਵੀ-ਆਵੇਸ਼ ਹੈ। ਸਾਹਿਤ ਦੀ ਉਪਜ ਲੇਖਕ ਦੇ ਆਪਣੇ ਵਿਰੋਧਾਂ ਵਿਚੋਂ ਹੁੰਦੀ ਹੈ, ਜਦੋ ਕਿ ਬਾਣੀ ਪਰਾ-ਮਾਨਵੀ ਕਾਰਜ ਹੈ। ਸਾਹਿਤ ਦੀ ਪਰਖ ਇਸਦੇ ਗੁਣ ਅਤੇ ਪ੍ਰਭਾਵ ਤੋਂ ਹੁੰਦੀ ਹੈ, ਜਦੋਂ ਕਿ ਬਾਣੀ ਕੋਲ ਖੁਦਮੁਖਤਾਰ ਪ੍ਰਮਾਣੀਕਤਾ ਹੈ, ਜਿਸਨੂੰ ਹਿੰਦੂ 'ਸ੍ਵੈ ਸਿਧ' ਕਹਿੰਦੇ ਹਨ। ਗੁਰੂ ਅਮਰਦਾਸ ਜੀ ਨੇ ਇਸ ਵਿਸ਼ੇ ਬਾਰੇ ਸਪਸ਼ਟ ਫੁਰਮਾਇਆ ਹੈ :

"ਦੈਵੀ ਬਾਣੀ ਤੋਂ ਬਿਨਾਂ ਮਨੁੱਖ ਕੋਲ ਹੋਰ ਕੋਈ ਭਰੋਸੇਯੋਗ ਰਾਹ-ਨੁਮਾ ਨਹੀਂ ਹੈ। ਸਾਹਿਤ ਅਸਥਿਰਤਾ ਅਤੇ ਗਲਤੀ ਦੇ ਦੋਸ਼ ਵਾਲਾ ਹੈ, ਸਾਹਿਤ ਦੀ ਉਪਜ ਮਨੁੱਖ ਜਿਹੜਾ ਕਿ ਗਿਆਨ ਪੱਖੋਂ ਹਮੇਸ਼ਾ ਕਮਜ਼ੋਰ ਰਿਹਾ ਹੈ, ਤੋਂ ਵਧੇਰੇ ਚੰਗੀ ਨਹੀਂ।[29]"

---

*28. ਅਨਵਰ-ਉਲ-ਤੰਜ਼ੀਲ*

*29. ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥*
*ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੦)*

XIII

ਪਵਿੱਤਰ **ਕੁਰਾਨ** ਵਿੱਚ ਇਸਨੂੰ ਲਾਸਾਨੀ ਕਿਹਾ ਗਿਆ ਹੈ, ਕਿਉਂ ਕਿ ਇਹ ਅਕਾਸ਼ਬਾਣੀ ਰਾਂਹੀਂ ਆਈ ਬਾਣੀ ਹੈ ਅਤੇ ਮਨੁੱਖ ਦੀ ਰਚਨਾ ਨਹੀਂ। "ਜੋ ਮਨੁੱਖ ਅਤੇ ਜਿੰਨ ਇਕੱਠੇ ਹੋ ਜਾਣ ਅਤੇ ਕੁਰਾਨ ਵਰਗੀ ਪੁਸਤਕ ਬਣਾਉਣਾ ਚਾਹੁਣ ਤਾਂ ਵੀ ਇਸ ਵਰਗੀ ਚੀਜ਼ ਨਹੀਂ ਬਣਾ ਸਕਣਗੇ।" (17:89)

**ਕੁਰਾਨ** ਦੇ ਲਾਸਾਨੀਪੁਣੇ ਬਾਰੇ ਬਹੁਤ ਪੁਸਤਕਾਂ ਰਚੀਆਂ ਗਈਆਂ ਹਨ। ਇਹ ਦਾਅਵਾ ਇਸ ਪਵਿੱਤਰ ਗ੍ਰੰਥ ਦੇ ਸਾਹਿਤ ਨਮੂਨੇ, ਇਸਦੀ ਲੈਅ-ਬੱਧ ਵਾਰਤਕ ਦੇ ਆਧਾਰ ਉਪਰ ਕੀਤਾ ਜਾਂਦਾ ਹੈ ਜਿਸਦੇ ਸਿੱਧਾਂਤ ਦਾ ਅਜੇ ਤੀਕ ਚੰਗੀ ਤਰ੍ਹਾਂ ਵਿਸ਼ਲੇਸ਼ਣ ਨਹੀਂ ਹੋਇਆ। ਟੀ. ਐੱਸ. ਈਲੀਅਟ (1888-1965) ਅੰਗਰੇਜ਼ੀ ਸਾਹਿਤ ਦਾ ਪਿਤਾਮਾ ਸੀ, ਉਸਦੇ ਬਰਾਬਰ ਦਾ ਸਾਹਿਤ ਰਚੈਤਾ ਅੰਗਰੇਜ਼ੀ ਜਾਂ ਹੋਰਨਾਂ ਭਾਸ਼ਾਵਾਂ ਵਿੱਚ ਕੋਈ ਨਹੀਂ। ਉਸਨੇ ਜਿਸ ਕਵਿਤਾ ਵਿੱਚ ਸਾਹਿਤ ਰਚਿਆ ਉਸਨੂੰ, ਉਸਨੇ 'ਚੱਕਰੀ ਤਕਨੀਕ' ਦਾ ਨਾਂ ਦਿੱਤਾ। ਇਸ ਤਕਨੀਕ ਵਿੱਚ ਸਮੱਸਿਆ ਤਾਂ ਬਿਆਨ ਕੀਤੀ ਜਾਂਦੀ ਹੈ ਪਰ ਇਸਦਾ ਹੱਲ ਜਾਂ ਅੰਤ ਨਹੀਂ ਕੀਤਾ ਜਾਂਦਾ। ਇਸ ਵਿੱਚ ਠਹਿਰਾਓ ਅਤੇ ਰੋਗ-ਮੁਕਤੀ ਤੋਂ ਬਾਅਦ ਫਿਰ ਕਿਸੇ ਹੋਰ ਢੰਗ ਨਾਲ ਅਤੇ ਵਖਰੇ ਪਾਸਿਓਂ ਉਸੇ ਵਿਸ਼ੇ ਵੱਲ ਪਰਤਿਆ ਜਾਂਦਾ ਹੈ। ਧਰਮ ਅਤੇ ਦਰਸ਼ਨ-ਸ਼ਾਸਤਰ ਦੇ ਖੇਤਰ ਵਿੱਚ ਸਾਹਿਤ ਦਾ ਸਪਸ਼ਟ ਵਿਸਥਾਰਿਤ ਆਧਾਰ ਟੀ. ਐੱਸ. ਈਲੀਅਟ ਨੇ ਹੀ ਦਿੱਤਾ। ਈਲੀਅਟ ਦੀ ਕਵਿਤਾ ਦੇ ਇਹ ਦੋਵੇਂ ਗੁਣ ਅਨੋਖੇ ਢੰਗ ਨਾਲ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚ ਪ੍ਰਾਪਤ ਜੋ ਜਾਂਦੇ ਹਨ :

1. ਭਗਤਾਂ **ਕੀ** ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥ (ਰਾਮਕਲੀ ਮ: ੩, ਪੰਨਾ ੯੧੮)

2. ਏਹੁ ਸੋਹਿਲਾ ਸਬਦੁ ਸੁਹਾਵਾ ॥ ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ (ਉਹੀ, ਪੰਨਾ ੯੧੯)

3. ਜੇ ਕੋ ਸਿਖੁ ਗੁਰੂ ਸੇਤੀ ਸਨਮੁਖ ਹੋਵੈ ॥ ਹੋਵੈ ਤ ਸਨਮੁਖ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥ (ਉਹੀ)

4. ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥ (ਉਹੀ)

ਫਿਰ ਜਦੋਂ ਈਲੀਅਟ ਆਪਣੀ ਪੁਸਤਕ *Four Quarters* ਵਿੱਚ 'ਅਕਾਲ ਵਿਚੋਂ ਕਾਲ ਨਾਲ ਲਾਂਘਾ' ਦੀ ਗੱਲ ਕਰਦਾ ਹੈ ਤਾਂ ਉਹ ਉਹੀ ਕਹਿਣ ਦੀ ਕੋਸ਼ਿਸ਼ ਕਰਦਾ ਹੈ ਜੋ ਗੁਰੂ ਅਮਰਦਾਸ ਜੀ ਰਾਮਕਲੀ ਆਨੰਦ ਵਿੱਚ ਕਹਿੰਦੇ ਹਨ :

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ (ਪੰਨਾ ੯੧੭)

ਐ ! ਮੇਰੇ ਮਨ, ਤੂੰ ਹਮੇਸ਼ਾ ਵਾਹਿਗੁਰੂ ਨਾਲ ਜੁੜਿਆ ਰਹਿ।

# ਸਿੱਖ ਲਿਖਤਾਂ ਵਿੱਚ ਆਮ ਪ੍ਰਯੋਗ ਹੁੰਦੀ ਸ਼ਬਦਾਵਲੀ

## ੧. ਅਕਾਲੀ

'ਅਕਾਲੀ' ਸ਼ਬਦ ਦਾ ਕੋਸ਼ਗਤ ਅਰਥ ਹੈ, ਅਕਾਲ ਦਾ ਪੁਜਾਰੀ। ਕਾਲ ਤੋਂ ਰਹਿਤ ਜਾਂ ਸਮੇਂ ਤੋਂ ਸੁਤੰਤਰ ਰੱਬ ਨੂੰ ਅਕਾਲ ਕਿਹਾ ਜਾਂਦਾ ਹੈ। ਦਰਅਸਲ ਸਿੱਖਾਂ ਦੇ ਸ਼ਹੀਦੀ ਜਥੇ ਦੇ ਮੈਂਬਰਾਂ ਨੂੰ ਅਕਾਲੀ ਕਿਹਾ ਜਾਂਦਾ ਸੀ, ਜਿਨ੍ਹਾਂ ਨੇ ੧੭੦੮ ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਬੰਦਾ ਸਿੰਘ ਬਹਾਦਰ ਨੂੰ ਸੌਂਪੇ ਕਾਰਜ ਅਨੁਸਾਰ ਉਤਰੀ-ਪਛਮੀ ਭਾਰਤ ਵਿੱਚੋਂ ਮੁਗ਼ਲਾਂ-ਪਠਾਣਾਂ ਦੀ ਰਾਜਨੀਤਕ ਚੌਧਰ ਨੂੰ ਖ਼ਤਮ ਕਰਨ ਲਈ ਅਗਵਾਈ ਕੀਤੀ ਸੀ। ਉਹ ਸਦਾ ਜ਼ੁਲਮ ਤੇ ਵਿਦੇਸ਼ੀ ਰਾਜ ਵਿਰੁਧ ਆਰੰਭੇ ਸਿੱਖ ਸੰਘਰਸ਼ ਅਤੇ ਸਿੱਖ ਰਾਜ ਦੌਰਾਨ ਹਰਾਵਲ ਦਸਤੇ ਵਜੋਂ ਕੰਮ ਕਰਦੇ ਸਨ। ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਦੇ ਧਾਰਮਿਕ ਸਥਾਨ ਦੇ ਨਿਗਰਾਨ ਵੀ ਅਕਾਲੀ ਸਨ। ਇਨ੍ਹਾਂ ਵਿੱਚੋਂ ਸਭ ਤੋਂ ਪ੍ਰਸਿੱਧ ਜਰਨੈਲ ਫੂਲਾ ਸਿੰਘ ਸੀ, ਜਿਸ ਨੇ ਸਿੱਖ ਸ਼ਕਤੀ ਨੂੰ ਦੱਰਾ ਖੈਬਰ ਤਕ ਸਥਾਪਿਤ ਕਰਨ ਵਿੱਚ ਭਰਪੂਰ ਯੋਗਦਾਨ ਪਾਇਆ ਸੀ, ਪਰ ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਨੀਤਕ ਖੇਤਰ ਨੂੰ ਮਾਨਤਾ ਨਹੀਂ ਦਿੱਤੀ ਅਤੇ ਹਮੇਸ਼ਾ ਧਾਰਮਿਕ-ਰਾਜਨੀਤਕ ਖੇਤਰ ਵਿੱਚ ਸਿੱਖ ਪੰਥ ਦੀ ਸਰਵੁੱਚਤਾ ਦਾ ਝੰਡਾ ਬੁਲੰਦ ਰਖਿਆ। ਮਹਾਰਾਜਾ ਰਣਜੀਤ ਸਿੰਘ ਨੇ ਕੂਟਨੀਤੀ ਤੋਂ ਕੰਮ ਲੈਂਦਿਆਂ, ਅਕਾਲੀਆਂ ਦੇ ਇਸ ਜੱਦੀ ਦਾਅਵੇ ਨੂੰ ਚੁਣੌਤੀ ਨਹੀ ਦਿੱਤੀ ਅਤੇ ਇਕ ਮੌਕੇ ਉਸ ਨੇ ਇਕ ਸੈਕਸ-ਕਾਂਡ ਵਿੱਚ ਸ਼ਾਮਲ ਹੋਣ ਅਤੇ ਖਾਲਸਈ ਅਨੁਸ਼ਾਸਨ ਭੰਗ ਕਰਨ ਦੇ ਦੋਸ਼ ਕਾਰਣ, ਪੂਰੀ ਹਲੀਮੀ ਨਾਲ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਵਲੋਂ ਦਿੱਤੇ ਸ਼ਰੀਰਕ ਦੰਡ ਨੂੰ ਬਰਦਾਸ਼ਤ ਕਰ ਲਿਆ ਸੀ।

ਸੰਨ ੧੯੨੨ ਈ: ਵਿੱਚ ਅਤੇ ਉਸ ਪਿੱਛੋਂ ਅੰਗਰੇਜ਼ ਸਰਕਾਰ ਦੇ ਹੱਥ ਠੋਕੇ ਪਿਤਾ-ਪੁਰਖੀ ਪੁਜਾਰੀਆਂ ਤੋਂ ਸਿੱਖਾਂ ਦੇ ਧਾਰਮਿਕ ਸਥਾਨਾਂ ਨੂੰ ਮੁਕਤ ਕਰਾਉਣ ਲਈ ਜਥੇਬੰਦ ਹੋਣ ਵਾਲੇ ਸਿੱਖ ਵੀ 'ਅਕਾਲੀ' ਅਖਵਾਏ। ਜਦੋਂ ਪ੍ਰਮੁੱਖ ਇਤਿਹਾਸਕ ਗੁਰਦੁਆਰੇ ਸਿੱਖ ਪ੍ਰਤੀਨਿੱਧਾਂ ਦੇ ਕਾਨੂੰਨੀ ਪ੍ਰਬੰਧ ਹੇਠ ਚਲੇ ਗਏ ਤਾਂ ਇਹੀ ਅਕਾਲੀ

ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਸਿੱਖਾਂ ਦੀਆਂ ਰਾਜਨੀਤਕ ਇੱਛਾਵਾਂ ਤੇ ਖ਼ਿਆਲਾਂ ਦੇ ਸੱਚੇ ਬੁਲਾਰੇ ਵਜੋਂ ਮਸ਼ਹੂਰ ਹੋ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਦੇ ਪ੍ਰਮੁੱਖ ਗੁਰਧਾਮਾਂ ਉੱਪਰ ਅਧਿਕਾਰ ਪ੍ਰਾਪਤ ਕਰ ਲਿਆ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਜੋ ਕਿ ਸਿੱਕੇ ਦਾ ਦੂਜਾ ਪਾਸਾ ਹੈ ਨੇ ਸਿੱਖਾਂ ਦੀ ਰਾਜਨੀਤਕ ਪ੍ਰਤੀਨਿਧਤਾ ਲਈ ਸਰਵੁੱਚ ਪ੍ਰਭੁਤਾ ਪ੍ਰਾਪਤ ਕਰ ਲਈ ਹੈ।

ਰਾਜਨੀਤਕ ਮੁਹਾਵਰੇ ਮੁਤਾਬਿਕ ਅਕਾਲੀ ਉਹ ਵਿਅਕਤੀ ਹੈ ਜਿਸ ਦਾ ਖ਼ਿਆਲ ਹੈ ਕਿ ਸਿੱਖਾਂ ਦੀਆਂ ਧਾਰਮਿਕ ਸੰਸਥਾਵਾਂ ਦਾ ਪ੍ਰਬੰਧ ਪੰਜਾਬ ਤੇ ਦਿੱਲੀ ਦੀਆਂ ਸਰਕਾਰਾਂ ਦੇ ਕੰਟਰੋਲ ਤੇ ਪ੍ਰਭਾਵ ਤੋਂ ਸੁਤੰਤਰ ਹੋਣਾ ਚਾਹੀਦਾ ਹੈ ਅਤੇ ਜਿਸ ਦੀ ਮੰਗ ਹੈ ਕਿ ਉਤਰੀ ਭਾਰਤ ਵਿੱਚ ਇਕ ਅਜਿਹਾ ਖਿੱਤਾ ਚਾਹੀਦਾ ਹੈ ਜਿਥੇ ਸਿੱਖਾਂ ਦੇ ਬੋਲ ਬਾਲੇ ਹੋਣ ਅਤੇ ਉਹ ਇਸ ਗੱਲ ਦਾ ਮੁੱਦਈ ਹੁੰਦਾ ਹੈ ਕਿ ਰਾਜਨੀਤੀ ਪੂਰੀ ਤਰ੍ਹਾਂ ਧਾਰਮਿਕ ਸ਼ਰਤਾਂ ਤੋਂ ਵੱਖ ਨਹੀਂ ਹੋਣੀ ਚਾਹੀਦੀ।

ਵੱਖ-ਵੱਖ ਅਕਾਲੀ ਜਥੇਬੰਦੀਆਂ ਵਿੱਚ ਚਾਹੇ ਜੋ ਵੀ ਬਾਹਰੀ ਮਤਭੇਦ ਅਤੇ ਭਰਾ-ਮਾਰੂ ਵਿਰੋਧ ਹਨ, ਪਰ ਇਹ ਤਿੰਨ ਨਿਸ਼ਾਨੇ ਤੇ ਉਦੇਸ਼ ਅਕਾਲੀ ਰਾਜਨੀਤੀ ਤੇ ਸੋਚ ਦੇ ਅਬਦਲ ਆਧਾਰ ਹਨ।

## ੨. ਨਿਹੰਗ

'ਨਿਹੰਗ' ਦਾ ਸ਼ਾਬਦਿਕ ਅਰਥ ਮਗਰਮੱਛ ਹੈ, ਜਿਹੜਾ ਕਿ ਪਾਣੀ ਵਿੱਚ ਉਸੇ ਤਰ੍ਹਾਂ ਸ਼੍ਰੋਮਣੀ ਹੁੰਦਾ ਹੈ ਜਿਵੇਂ ਜੰਗਲ ਦੇ ਜੀਵ-ਜੰਤੂਆਂ ਵਿੱਚ ਸ਼ੇਰ ਹੁੰਦਾ ਹੈ। ਸਿੱਖ ਸ਼ਬਦਾਵਲੀ ਵਿੱਚ ਨਿਹੰਗ ਤੇ ਅਕਾਲੀ ਸਮਾਨਾਰਥੀ ਸ਼ਬਦ ਹਨ ਅਤੇ ਇਨ੍ਹਾਂ ਦਾ ਪ੍ਰਯੋਗ ਕਿਸੇ ਪੱਕੇ ਸਿੱਖ ਲਈ ਹੁੰਦਾ ਹੈ। ਨਿਹੰਗ ਸਿੰਘ ਆਪਣਾ ਆਰੰਭ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਤੋਂ ਮੰਨਦੇ ਹਨ, ਜਿਸ ਨੂੰ ਗੁਰੂ ਜੀ ਨੇ ਆਪ ਜੰਗੀ-ਵਰਦੀ ਦੇ ਰੂਪ ਵਿੱਚ ਨੀਲਾ ਚੋਲਾ ਪਹਿਨਾਇਆ ਸੀ ਅਤੇ ਇਸੇ ਲਈ ਨਿਹੰਗ ਸਿੰਘ ਵੀ ਆਮ ਤੌਰ 'ਤੇ ਨੀਲੇ ਰੰਗ ਦੇ ਕੱਪੜੇ ਪਹਿਨਦੇ ਹਨ।

ਉਨੀਵੀਂ ਸਦੀ ਦੇ ਮੱਧ ਤੀਕ ਜਦੋਂ ਪੰਜਾਬ ਵਿੱਚ ਸਿੱਖਾਂ ਦੀ ਰਾਜ-ਸ਼ਕਤੀ ਦਾ ਪਤਨ ਹੋਇਆ, ਉਸ ਵੇਲੇ 'ਅਕਾਲੀ' ਤੇ 'ਨਿਹੰਗ' ਇਕ ਹੀ ਵਿਅਕਤੀ ਲਈ ਵਰਤੇ ਜਾਣ ਵਾਲੇ ਸ਼ਬਦ ਸਨ। ਉਸ ਤੋਂ ਬਾਅਦ ਨਿਹੰਗਾਂ ਦੇ ਦੋ ਜੱਥੇ ਹੋ ਗਏ ਜਿਨ੍ਹਾਂ ਨੂੰ ਮੌਜੂਦਾ ਸਰਕਾਰ ਨੇ ਉਨੀਵੀਂ ਸਦੀ ਦੇ ਰਵਾਇਤੀ ਲੋਹੇ ਦੇ ਹਥਿਆਰ ਲੈ ਕੇ, ਸੈਨਿਕ ਰੂਪ ਵਿੱਚ ਭ੍ਰਮਣ ਕਰਨ ਦਾ ਅਧਿਕਾਰ ਦਿੱਤਾ ਹੋਇਆ ਹੈ, ਇਨ੍ਹਾਂ ਕੋਲ ਕੁਝ ਪੁਰਾਣੀਆਂ ਤੋਪਾਂ ਵੀ ਹੁੰਦੀਆਂ ਹਨ, ਜੋ ਜੰਗ ਵਿੱਚ ਕੰਮ ਨਹੀ ਆ ਸਕਦੀਆਂ ਕੇਵਲ ਪ੍ਰਤੀਕਾਤਮਕ ਹੀ ਹੁੰਦੀਆਂ ਹਨ। ਇਨ੍ਹਾਂ ਨਿਹੰਗਾਂ ਦੀ ਮੁਖ ਛਾਉਣੀ ਪੰਜਾਬ

ਦੇ ਜ਼ਿਲਾ ਬਠਿੰਡਾ ਵਿੱਚ ਸਥਿਤ ਗੁਰਦੁਆਰਾ ਦਮਦਮਾ ਸਾਹਿਬ ਵਿਖੇ ਹੈ* ਅਤੇ ਉਹ ਦਾਅਵਾ ਕਰਦੇ ਹਨ ਕਿ ਉਹ ਉਸ ਦਿਨ ਦੀ ਉਡੀਕ ਲਈ ਸਾਵਧਾਨ ਤੇ ਤਿਆਰ-ਬਰ-ਤਿਆਰ ਹਨ ਜਦੋਂ ਖਾਲਸੇ ਦਾ ਰਾਜ ਸਥਾਪਿਤ ਹੋ ਜਾਵੇਗਾ ਅਤੇ ਖਾਲਸਾ ਮੁੜ ਆਪਣੀ ਪੁਰਾਤਨ ਸ਼ਾਨ ਪ੍ਰਾਪਤ ਕਰ ਲਏਗਾ।

ਪਿਛਲੇ ੨੫ ਸਾਲਾਂ ਵਿੱਚ ਆਜ਼ਾਦ ਭਾਰਤ ਦੀ ਸਰਕਾਰ ਨੇ ਸਿੱਖਾਂ ਨੂੰ ਬਦਨਾਮ ਕਰਨ ਦੇ ਮਨੋਰਥ ਨਾਲ ਆਪਣੀ ਗੁਸੈਲੀ ਅਫ਼ਸਰਸ਼ਾਹੀ ਹੱਥੋਂ ਨਿਹੰਗਾਂ ਦੇ ਛੋਟੇ-ਛੋਟੇ ਦਲਾਂ ਦਾ ਖੁਰਾ ਖੋਜ ਮਿਟਾਉਣ ਲਈ, ਛੋਟੇ ਮੋਟੇ ਬਹਾਨਿਆਂ ਨਾਲ ਬੰਦੂਕਾਂ ਤੇ ਮਸ਼ੀਨ ਗੰਨਾਂ ਨਾਲ ਉਨ੍ਹਾਂ ਦਾ ਘਾਣ ਕੀਤਾ।

## ੩. ਪੰਥ

'ਪੰਥ' ਸ਼ਬਦ ਦਾ ਅਰਥ ਹੈ: ਰਾਹ ਜਾਂ ਜੀਵਨ ਦਾ ਚੰਗਾ ਢੰਗ। **ਮਹਾਭਾਰਤ** ਦੇ 'ਯਕਸਪ੍ਰਸ਼ਨਾ' ਅਧਿਆਇ ਵਿੱਚ 'ਪੰਥ ਦਾ ਕੀ ਭਾਵ ਹੈ ?' ਪ੍ਰਸ਼ਨ ਦਾ ਇਹ ਜੁਆਬ ਦਿੱਤਾ ਗਿਆ ਹੈ, 'ਪੰਥ ਉਹ ਰਾਹ ਹੈ ਜਿਸ ਉੱਪਰ ਪਹਿਲਾਂ ਬੀਤ ਚੁੱਕੇ ਸਮੇਂ ਦੇ ਭਲੇ ਪੁਰਸ਼ ਦ੍ਰਿੜ੍ਹਤਾ ਨਾਲ ਚਲਦੇ ਰਹੇ ਹੋਣ :'

ਮਹਾਜਨੋ ਯੇਨ ਗਤ: ਸ ਪੰਥਾ:

ਅਜੋਕੀ ਧਾਰਮਿਕ ਸ਼ਬਦਾਵਲੀ ਵਿੱਚ ਪੰਥ, ਸਿੱਖ ਧਰਮ ਅਤੇ ਉਨ੍ਹਾਂ ਦੀ ਅਦਿਖ ਰਹੱਸਮਈ ਦੇਹ ਲਈ ਵਰਤਿਆ ਜਾਂਦਾ ਹੈ ਜੋ ਇਸ ਧਰਮ ਨੂੰ ਮੰਨਦੇ ਹਨ ਅਤੇ ਧਰਤੀ ਉੱਪਰ ਰੱਬ ਦੇ ਹੁਕਮਾਂ ਨੂੰ ਲਾਗੂ ਕਰਾਉਣ ਲਈ ਯਤਨਸ਼ੀਲ ਰਹਿੰਦੇ ਹਨ। ਸਾਰੇ ਸੱਚੇ ਸਿੱਖ ਇਸ ਪੰਥ ਦੇ ਰਿਣੀ ਹਨ ਤੇ ਇਸ ਉਪਰ ਸ਼ਰਧਾ ਰੱਖਦੇ ਹਨ। ਇਕ ਸੱਚੇ ਸਿੱਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣਾ ਸਭ ਕੁਝ ਇਸ ਪੰਥ ਤੋਂ ਕੁਰਬਾਨ ਕਰ ਦੇਵੇ। ਸਿੱਖਾਂ ਦੀ ਰਾਜਸੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਆਮ ਚੋਣਾਂ ਅਤੇ ਹੋਰ ਰਾਜਸੀ ਮੁਹਿੰਮਾਂ ਇਸੇ ਪੰਥ ਦੇ ਨਾਂ 'ਤੇ ਚਲਾਉਂਦੀ ਹੈ।

ਪੰਥ ਦਾ ਵਿਸ਼ੇਸ਼ ਰਾਜਨੀਤਕ ਸੰਕਲਪ, ਮੌਜੂਦਾ ਰਾਜਨੀਤਕ ਵਿਸ਼ਵਾਸ ਤੋਂ ਬਿਲਕੁਲ ਭਿੰਨ ਹੈ ਜਿਸ ਦਾ ਨਿਸ਼ਾਨਾ ਅਤੇ ਸਰੋਕਾਰ ਕੇਵਲ ਆਰਥਿਕ ਕੰਮ ਕਰਨੇ ਤੇ ਆਪਣਾ ਮਹੱਤਵ ਸਥਾਪਿਤ ਕਰਨਾ ਹੈ। ਪੰਥ ਦਾ ਇਹ ਸੰਕਲਪ

---

*ਨਿਹੰਗ ਸਿੰਘਾਂ ਦੇ ਪ੍ਰਮੁਖ ਰੂਪ ਵਿੱਚ ਦੋ ਦਲ-ਬੁੱਢਾ ਦਲ ਤੇ ਤਰੁਨਾ ਦਲ ਹਨ। ੧੯੮੪ ਦੀ ਨੀਲਾ ਤਾਰਾ ਫ਼ੌਜੀ ਕਾਰਵਾਈ ਵਿੱਚ ਢਹਿ ਢੇਰੀ ਹੋਏ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਸਰਕਾਰ ਦੀ ਸ਼ਹਿ 'ਤੇ ਮੁਰੰਮਤ ਕਰਨ ਵਾਲੇ ਬੁੱਢਾ ਦਲ ਦੇ ਮੁਖੀ ਸੰਤਾ ਸਿੰਘ ਨੂੰ ਪੰਥ ਵਿੱਚੋਂ ਖਾਰਜ ਕਰ ਦਿੱਤਾ ਗਿਆ ਹੈ।

—ਅਨੁਵਾਦਕ

ਅਕਾਲੀ ਰਾਜਨੀਤਕ ਸੋਚ ਨੂੰ ਮੋੜਾ ਦਿੰਦਾ ਹੈ ਤੇ ਦਾਅਵੇ ਨਾਲ ਕਹਿੰਦਾ ਹੈ ਕਿ ਰਾਜਨੀਤੀ ਦਾ ਸੱਚਾ ਸਰੋਕਾਰ ਨੈਤਿਕ-ਅਧਿਆਤਮਕ ਵਿਕਾਸ ਅਤੇ ਮਨੁੱਖੀ-ਜੀਵਨ ਨੂੰ ਜਥੇਬੰਦਕ ਸਮਾਜ ਵਿੱਚ ਢਾਲਣਾ ਹੈ।

## ੪. ਸੰਤ

ਉਹ ਪਵਿੱਤਰ ਵਿਅਕਤੀ ਜਿਸ ਕੋਲ ਦੈਵੀ-ਸ਼ਕਤੀਆਂ ਹੋਣ ਉਸਨੂੰ 'ਸੰਤ' ਕਿਹਾ ਜਾਂਦਾ ਹੈ। 'ਸੰਤ' ਸ਼ਬਦ ਦੀ ਵਰਤੋਂ ਪਾਲੀ ਭਾਸ਼ਾ ਵਿੱਚ ਰਚੇ ਬੋਧੀ ਸਾਹਿਤ ਵਿੱਚ ਬਹੁਤ ਵਧੇਰੇ ਹੋਈ ਹੈ, ਜਿਥੋਂ ਇਹ ਸ਼ਬਦ ਭਾਰਤ ਵਿੱਚ ਮਧੱਕਾਲ ਵਿੱਚ ਚੱਲੀ ਭਗਤੀ ਲਹਿਰ ਅਤੇ ਉਸ ਤੋਂ ਬਾਅਦ ਇਹ ਸ਼ਬਦ ਸਿੱਖਾਂ ਦੇ ਧਾਰਮਿਕ ਸਾਹਿਤ ਵਿੱਚ ਪ੍ਰਯੋਗ ਹੋਇਆ। ਗੁਰੂ ਗ੍ਰੰਥ ਸਾਹਿਬ ਵਿੱਚ ਸੰਤ ਦੇ ਰੁਤਬੇ ਅਤੇ ਮਹੱਤਵ ਦਾ ਬਹੁਤ ਵੇਰਵਾ ਪ੍ਰਾਪਤ ਹੁੰਦਾ ਹੈ ਜਿਹੜਾ ਧਰਤੀ ਨੂੰ ਸੁਹਾਵਣਾ ਬਨਾਉਣ ਵਾਲਾ ਅਤੇ ਮਨੁੱਖਤਾ ਲਈ ਆਸ ਦੀ ਕਿਰਨ ਹੈ। ਇਸ ਪਿਛੋਕੜ ਕਰਕੇ ਸਿੱਖਾਂ ਵਿੱਚ ਪਿਛਲੇ ਕੁਝ ਸਾਲਾਂ ਤੋਂ, ਝੂਠੇ ਸੰਤਾਂ ਦੀ ਇਕ ਸ਼੍ਰੇਣੀ ਪੈਦਾ ਹੋ ਗਈ ਹੈ ਜੋ ਸਿੱਖੀ ਦੀਆਂ ਮੂਲ ਸਿੱਖਿਆਵਾਂ ਅਨੁਸਾਰ ਪਵਿੱਤਰ ਹੋਣ ਦਾ ਦਾਅਵਾ ਕਰਦੇ ਹਨ ਅਤੇ ਇਸ ਕਰਕੇ ਪੇਂਡੂ ਇਲਾਕਿਆਂ ਵਿੱਚ ਜਿਥੇ ਸਿੱਖ ਬਹੁਗਿਣਤੀ ਵਿੱਚ ਹਨ, ਉਥੇ ਇਨ੍ਹਾਂ ਝੂਠੇ ਸੰਤਾਂ ਨੇ ਆਪਣਾ ਕਾਫ਼ੀ ਦਬਦਬਾ ਸਥਾਪਿਤ ਕਰ ਲਿਆ ਹੈ।

ਪੁਰਾਣੀ ਧਾਰਨਾ ਕਿ ਦੁਨਿਆਵੀ ਵਿਦਿਆ ਜਾਂ ਗਿਆਨ ਪਵਿੱਤਰਤਾ ਦੇ ਵੈਰੀ ਹਨ, ਇਸੇ ਅਨੁਸਾਰ ਇਹ ਸੰਤ ਵੀ ਆਮਤੌਰ 'ਤੇ ਅਨਪੜ੍ਹ ਹਨ। ਇਸ ਦਾ ਸਿੱਟਾ ਇਹ ਹੈ ਕਿ ਸਿੱਖਾਂ ਦਰਮਿਆਨ ਸੰਤਾਂ ਦੀ ਇਹ ਸ਼੍ਰੇਣੀ ਧੋਖਾ ਤੇ ਛਲ ਕਰ ਰਹੀ ਹੈ ਨਾ ਕਿ ਇਹ ਸਿੱਖਾਂ ਦੀ ਸ਼ਰਧਾ ਵਧਾ ਰਹੇ ਹਨ ਤੇ ਨਾ ਹੀ ਇਹ ਸੰਤ, ਸਮਾਜ ਨੂੰ ਨੈਤਿਕ ਨਿਸ਼ਾਨੇ ਪ੍ਰਾਪਤ ਕਰਨ ਲਈ ਅਗਵਾਈ ਦੇ ਰਹੇ ਹਨ।

## ੫. ਜਥੇਦਾਰ

ਸ਼ਾਬਦਿਕ ਤੌਰ 'ਤੇ 'ਜਥੇਦਾਰ' ਤੋਂ ਭਾਵ ਹੈ—ਆਗੂ। ਸਿੱਖ ਬੋਲਚਾਲ ਵਿੱਚ ਸਿੱਖ ਸਵੈ-ਸੇਵਕਾਂ ਦੇ ਦਸਤੇ ਦੇ ਆਗੂ ਨੂੰ 'ਜਥੇਦਾਰ' ਕਿਹਾ ਜਾਂਦਾ ਹੈ, ਜਿਹੜਾ ਉਨ੍ਹਾਂ ਨੂੰ ਜੀਵਨ-ਭਰ ਪੰਥ ਲਈ ਜਾਂ ਸਿੱਖ ਉਦੇਸ਼ਾਂ ਦੀ ਪੂਰਤੀ ਲਈ ਲਾਮਬੰਦ ਕਰਦਾ ਸੀ। ਇਸ ਸਦੀ ਦੇ ਵੀਹਵੇਂ ਸਾਲ ਵਿੱਚ ਸਿੱਖ ਗੁਰਧਾਮਾਂ ਨੂੰ ਮਹੰਤਾਂ ਤੋਂ ਆਜ਼ਾਦ ਕਰਵਾ ਕੇ ਆਪ ਸੰਭਾਲਣ ਲਈ ਚੱਲੀ ਅਕਾਲੀ ਲਹਿਰ ਦੌਰਾਨ, ਇਸ ਸ਼ਬਦ ਨੇ ਨਵਾਂ ਰੂਪ ਲੈ ਲਿਆ।

ਸਿੱਖਾਂ ਵਿੱਚ ਹੁਣ ਸ਼੍ਰੋਮਣੀ ਅਕਾਲੀ ਦਲ ਜਿਹੜੇ ਕਿ ਇਕ ਜਾਂ ਵਧੇਰੇ ਹੋ

ਸਕਦੇ ਹਨ, ਦੇ ਰਾਜਨੀਤਕ ਆਗੂ ਨੂੰ ਜਥੇਦਾਰ ਕਿਹਾ ਜਾਂਦਾ ਹੈ ਜਿਹੜਾ ਖੁਦ ਨੂੰ ਸਿੱਖਾਂ ਦਾ ਸੱਚਾ ਪ੍ਰਤੀਨਿਧ ਬੁਲਾਰਾ ਦਸਦਾ ਹੈ।

## ੬. ਮੋਰਚਾ

'ਮੋਰਚੇ' ਤੋਂ ਭਾਵ ਹੈ ਜੰਗ ਦਾ ਸਾਹਮਣਾ ਪਾਸਾ। ਸਿੱਖਾਂ ਵਿੱਚ ਸਰਕਾਰ ਨਾਲ ਜਦੋਂ ਕਿਸੇ ਮਸਲੇ ਨਾਲ ਟਕਰਾਅ ਬਣਦਾ ਹੈ ਤਾਂ ਇਸ ਰਾਜਨੀਤਕ ਸੰਘਰਸ਼ ਨੂੰ ਪ੍ਰਚਲਿਤ ਮੁਹਾਵਰੇ ਵਿੱਚ ਮੋਰਚਾ ਕਿਹਾ ਜਾਂਦਾ ਹੈ। ਜਦੋਂ ਸਿੱਖ ਇਹ ਮੰਨ ਲੈਂਦੇ ਹਨ ਕਿ ਸਮੇਂ ਦੀ ਸਰਕਾਰ ਸਿੱਖਾਂ ਦੇ ਮੁਢਲੇ ਹਿੱਤਾਂ ਤੋਂ ਉਲਟ ਕੰਮ ਕਰ ਰਹੀ ਹੈ ਤਾਂ ਉਹ ਅਜਿਹੀ ਸਥਿਤੀ ਪੈਦਾ ਕਰ ਦਿੰਦੇ ਹਨ ਕਿ ਸਰਕਾਰ ਆਪਣੇ ਵਿਧਾਨਕ ਨਿਯਮਾਂ ਮੁਤਾਬਿਕ ਸਿੱਖਾਂ ਨੂੰ ਸਜ਼ਾ ਦਿੰਦੀ ਹੈ। ਇਉਂ ਅਜਿਹੇ ਹਾਲਾਤ ਬਣ ਜਾਂਦੇ ਹਨ ਕਿ ਸਿੱਖਾਂ ਦੇ ਜੱਥੇ ਕਾਨੂੰਨੀ ਸਜ਼ਾਵਾਂ ਸਹਿ ਕੇ, ਆਪਣੇ ਹਿੱਤਾਂ ਦੀ ਸਰਵੁੱਚਤਾ ਸਥਾਪਿਤ ਕਰਦੇ ਹਨ। ਇਸ ਟਕਰਾਅ ਨੂੰ 'ਮੋਰਚਾ' ਕਿਹਾ ਜਾਂਦਾ ਹੈ। ਹੁਣ ਇਸ ਸ਼ਬਦ ਦੀ ਵਰਤੋਂ ਗੈਰ-ਸਿੱਖਾਂ ਵਿੱਚ ਵੀ ਪ੍ਰਚਲਿਤ ਹੋ ਗਈ ਹੈ। ਜਿਥੇ ਪਾਰਟੀਆਂ ਤੇ ਸਰਕਾਰ ਦਰਮਿਆਨ ਕਿਸੇ ਮਸਲੇ ਕਾਰਣ ਟਕਰਾਅ ਜਿਹੀ ਸਥਿਤੀ ਪੈਦਾ ਹੋ ਜਾਵੇ, ਉਸ ਨੂੰ ਮੋਰਚਾ ਕਿਹਾ ਜਾਂਦਾ ਹੈ।

## ੭. ਸ੍ਰੀ ਅਕਾਲ ਤਖ਼ਤ ਸਾਹਿਬ

ਇਹ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿੱਚ ਬਣੇ ਤਖ਼ਤਾਂ ਵਿੱਚੋਂ, ਸਿੱਖ ਧਰਮ ਦਾ ਇਕ ਪ੍ਰਮੁੱਖ ਸਥਾਨ ਹੈ। ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਸਥਿਤ ਹੈ, ਜਿਸ ਦੀ ਸਥਾਪਨਾ ੧੬੦੯ ਈ: ਨੂੰ ਛੇਵੇਂ ਸਤਿਗੁਰੂ ਗੁਰੂ ਹਰਿਗੋਬਿੰਦ ਜੀ (੧੫੯੫-੧੬੪੪ ਈ:) ਨੇ ਉਸ ਵੇਲੇ ਕੀਤੀ ਜਦੋਂ ਸਿੱਖ ਧਰਮ ਨੇ ਸਪਸ਼ਟ ਰੂਪ ਵਿੱਚ ਰਾਜਨੀਤੀ ਤੇ ਸਮਾਜਿਕ ਸਮੱਸਿਆਵਾਂ ਬਾਰੇ ਆਦੇਸ਼ ਦੇਣੇ ਆਰੰਭ ਕੀਤੇ। ਦੂਜੇ ਤਿੰਨ ਤਖ਼ਤਾਂ* ਵਿੱਚੋਂ ਇਕ ਸ਼ਿਵਾਲਕ ਦੀਆਂ ਪਹਾੜੀਆਂ ਵਿੱਚ ਵਸੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੈ, ਇਕ ਪੂਰਬੀ ਭਾਰਤ ਦੇ ਬਿਹਾਰ ਸੂਬੇ ਦੀ ਰਾਜਧਾਨੀ ਪਟਨਾ ਵਿਖੇ ਅਤੇ ਇਕ ਦੱਖਣੀ ਭਾਰਤੀ ਵਿੱਚ ਨਾਦੇੜ ਵਿਖੇ ਸਥਿਤ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਵਿੱਚ ਇਕ ਉੱਚਾ ਸਿੰਘਾਸਨ ਹੈ ਜਿਹੜਾ ਕਿ ਮੁਗਲ ਹਾਕਮਾਂ ਵਲੋਂ ਪ੍ਰਯੋਗ ਕੀਤੇ ਜਾਂਦੇ ਤਖ਼ਤ ਅਤੇ ਦਿੱਲੀ ਦੇ ਲਾਲ ਕਿਲ੍ਹੇ ਵਿੱਚ ਮੁਗਲ ਬਾਦਸ਼ਾਹ ਦੇ ਤਖ਼ਤ ਤੋਂ

---

*ਹੁਣ ਖਾਲਸਾ ਪੰਥ ਦੇ ਕੁਲ ਪੰਜ ਤਖ਼ਤ ਹਨ। ਪੰਜਵਾਂ ਤਖ਼ਤ ਪੰਜਾਬ ਦੇ ਜ਼ਿਲਾ ਬਠਿੰਡਾ ਵਿੱਚ ਸਥਿਤ ਸਾਬੋ ਕੀ ਤਲਵੰਡੀ ਵਿਖੇ ਤਖ਼ਤ ਸ੍ਰੀ ਦਮਦਮਾ ਸਾਹਿਬ ਹੈ।

—ਅਨੁਵਾਦਕ

ਤਿੰਨ ਗੁਣਾ ਉੱਚਾ ਹੈ। ਇਉਂ ਗੁਰੂ ਹਰਿਗੋਬਿੰਦ ਜੀ ਨੇ ਭਾਰਤ ਦੇ ਮੁਗ਼ਲ ਰਾਜ ਨੂੰ ਅਸਵੀਕਾਰ ਕਰਕੇ ਸਿੱਖਾਂ ਦੇ ਪ੍ਰਭੁੱਤਾ ਸੰਪੰਨ ਹੋਣ ਦਾ ਐਲਾਨ ਕਰ ਦਿੱਤਾ। ਅਠਾਰਵੀਂ, ਉਨੀਵੀਂ ਤੇ ਵੀਹਵੀਂ ਸਦੀ ਵਿੱਚ ਸਿੱਖ ਸੰਗਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵਿਸ਼ੇਸ਼ ਮੌਕਿਆਂ ਉਪਰ ਇੱਕਠੀ ਹੋ ਕੇ ਸਰਬ-ਸੰਮਤੀ ਨਾਲ ਕੌਮੀ ਫੈਸਲੇ ਲੈਂਦੀ ਰਹੀ, ਜਿਨ੍ਹਾਂ ਦੀ ਪਾਲਣਾ ਕਰਨੀ ਹਰ ਸਿੱਖ ਲਈ ਜ਼ਰੂਰੀ ਮੰਨੀ ਜਾਂਦੀ ਹੈ। ਇਨ੍ਹਾਂ ਵਿੱਚੋਂ ਕੁਝ ਫੈਸਲੇ, ਦੇਸ਼ ਦੀ ਰਾਜਨੀਤਕ ਸੱਤਾ ਵਿਰੁੱਧ ਸਪੱਸ਼ਟ ਬਗਾਵਤ ਵਾਲੇ ਹੁੰਦੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰਨਾਂ ਤਖ਼ਤਾਂ ਦੇ ਮੁਖ ਪ੍ਰਬੰਧਕ ਨੂੰ 'ਜਥੇਦਾਰ' ਕਿਹਾ ਜਾਂਦਾ ਹੈ। ਸਿੱਖ ਰਾਜ ਵੇਲੇ ਮਹਾਰਾਜਾ ਰਣਜੀਤ ਸਿੰਘ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਫੈਸਲਿਆਂ ਅੱਗੇ ਝੁਕਦਾ ਰਿਹਾ।

## ੮. ਮਹੰਤ

ਸ਼ਾਬਦਿਕ ਤੌਰ 'ਤੇ 'ਮਹੰਤ' ਤੋਂ ਭਾਵ 'ਮੁਖੀ' ਹੈ। ਹਿੰਦੂ ਲੋਕ ਵੱਡੇ ਮੰਦਰ ਦੇ ਮੁੱਖ ਪ੍ਰਬੰਧਕ ਨੂੰ 'ਮਹੰਤ' ਆਖਦੇ ਹਨ। ਸਿੱਖਾਂ ਵਿੱਚ ਮਹੰਤ ਉਨ੍ਹਾਂ ਉਦਾਸੀ ਪ੍ਰਬੰਧਕਾਂ ਨੂੰ ਕਿਹਾ ਜਾਂਦਾ ਹੈ ਜਿਨ੍ਹਾਂ ਨੇ ਸਿੱਖਾਂ ਦੇ ਗੁਰਧਾਮਾਂ ਦਾ ਪ੍ਰਬੰਧ ਸੰਭਾਲਿਆ ਹੋਇਆ ਸੀ, ਉਨ੍ਹਾਂ ਨੇ ਸਿੱਖੀ ਦੇ ਬਾਹਰੀ ਚਿੰਨ੍ਹ ਧਾਰਨ ਨਹੀਂ ਕੀਤੇ ਸਨ ਤੇ ਇਸ ਲਈ ਮੁਗ਼ਲਾਂ ਦੇ ਕਹਿਰ ਤੋਂ ਇਹ ਬਚੇ ਰਹੇ। ਪੰਜਾਬ ਵਿੱਚ ੧੮ਵੀਂ ਸਦੀ ਦੇ ਮੱਧ ਵਿੱਚ ਜਦੋਂ ਸਿੱਖ ਰਾਜ ਦਾ ਭੋਗ ਪੈ ਗਿਆ, ਇਹ ਮਹੰਤ ਅੰਗਰੇਜ਼ ਸਰਕਾਰ ਦੇ ਕਾਨੂੰਨਾਂ ਦਾ ਲਾਭ ਲੈ ਕੇ ਬਹੁਤ ਸ਼ਕਤੀਸ਼ਾਲੀ ਬਣ ਗਏ ਤੇ ਇਨ੍ਹਾਂ ਦਾ ਗੁਰਦੁਆਰਿਆਂ ਅਤੇ ਉਨ੍ਹਾਂ ਦੀ ਜਾਇਦਾਦ ਉੱਪਰ ਖਾਨਦਾਨੀ ਕਬਜ਼ਾ ਹੋ ਗਿਆ। ਇਸ ਕਾਰਣ ਹੌਲੀ-ਹੌਲੀ ਇਨ੍ਹਾਂ ਨੇ, ਜਿਨ੍ਹਾਂ ਨੂੰ ਅੰਗਰੇਜ਼ ਅਫਸਰਸ਼ਾਹੀ ਦਾ ਅਸ਼ੀਰਵਾਦ ਪ੍ਰਾਪਤ ਸੀ, ਕਈ ਹਿੰਦੂ ਤੇ ਗੁਰਮਤਿ ਵਿਰੋਧੀ ਰੀਤੀਆਂ ਗੁਰਦੁਆਰਿਆਂ ਵਿੱਚ ਪ੍ਰਚਲਿਤ ਕਰ ਦਿੱਤੀਆਂ। ਇਨ੍ਹਾਂ ਮਹੰਤਾਂ ਵਿੱਚੋਂ ਇਕ ਮਹੰਤ ਨਰੈਣ ਦਾਸ ਨੇ ੧੯੨੧ ਈ: ਨੂੰ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਗੁਰਦੁਆਰਾ ਨਨਕਾਣਾ ਸਾਹਿਬ ਅੰਦਰ ੧੫੦ ਸਿੱਖ ਯਾਤਰੂਆਂ ਨੂੰ ਸ਼ਹੀਦ ਕਰ ਦਿੱਤਾ। ਇਸ ਦੁਖਾਂਤ ਕਾਰਣ ਸਿੱਖ ਚੜ੍ਹਾਅ ਵਾਲੀ ਅਕਾਲੀ ਲਹਿਰ ਆਰੰਭ ਹੋਈ, ਜਿਸ ਨੇ ਵਧੇਰੇ ਆਮਦਨ ਵਾਲੇ ਗੁਰਧਾਮਾਂ ਦੇ ਮਹੰਤਾਂ ਅਤੇ ਉਨ੍ਹਾਂ ਦੀ ਪਿੱਠ ਠੋਕਣ ਵਾਲੀ ਅੰਗਰੇਜ਼ ਅਫ਼ਸਰਸ਼ਾਹੀ ਦਾ ਖੁਲ੍ਹੇ ਆਮ ਵਿਰੋਧ ਕੀਤਾ। ਛੇ ਕੁ ਸਾਲਾਂ ਦੇ ਸੰਘਰਸ਼ ਬਾਅਦ, ਸਿੱਖ ਇਨ੍ਹਾਂ ਵਿੱਚੋਂ ਬਹੁਤੇ ਗੁਰਧਾਮਾਂ ਉੱਪਰ ਕਾਬਜ਼ ਹੋਣ ਵਿੱਚ ਸਫ਼ਲ ਹੋ ਗਏ। ਮਹੰਤਾਂ ਦੀ ਥਾਂ ਇਕ ਕਾਨੂੰਨੀ ਕਮੇਟੀ ਨੇ ਪ੍ਰਬੰਧ ਸੰਭਾਲ ਲਿਆ ਜਿਸ ਨੂੰ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਕਿਹਾ ਜਾਂਦਾ ਹੈ।

## ੯. ਸ੍ਰੀ ਗੁਰੂ ਗ੍ਰੰਥ ਸਾਹਿਬ

ਗੁਰੂ ਸਾਹਿਬਾਨ ਦੀ ਬਾਣੀ ਜਾਂ ਪਵਿੱਤਰ ਗ੍ਰੰਥ ਜਿਸ ਨੂੰ ਸਿੱਖਾਂ ਦਾ ਆਖ਼ਰੀ ਗੁਰੂ ਹੋਣ ਦਾ ਰੁਤਬਾ ਹਾਸਿਲ ਹੈ, ਨੂੰ **ਗੁਰੂ ਗ੍ਰੰਥ ਸਾਹਿਬ** ਕਿਹਾ ਜਾਂਦਾ ਹੈ। ਇਸ ਧਰਮ ਗ੍ਰੰਥ ਵਿੱਚ ਸਿੱਖ ਗੁਰੂਆਂ ਦੀ ਬਾਣੀ ਅਤੇ ਉਨ੍ਹਾਂ ਦੇ ਪੂਰਵਵਰਤੀ ਕੁਝ ਮਹਾਂਪੁਰਸ਼ਾਂ ਦੀ ਉਹ ਰਚਨਾ ਜਿਹੜੀ ਗੁਰਮਤਿ ਅਨੁਸਾਰੀ ਹੈ, ਸ਼ਾਮਲ ਹੈ। ਬਾਅਦ ਵਿੱਚ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗ੍ਰੰਥ ਨੂੰ ਗੁਰਗੱਦੀ ਦੇ ਦਿੱਤੀ। ਹੁਣ ਸਿੱਖਾਂ ਦੇ ਧਾਰਮਿਕ ਅਸਥਾਨਾਂ ਵਿੱਚ ਇਸ ਗ੍ਰੰਥ ਨੂੰ ਕੇਂਦਰੀ ਸਥਾਨ ਉੱਪਰ ਸ਼ਸ਼ੋਭਿਤ ਕੀਤਾ ਜਾਂਦਾ ਹੈ।

## ੧੦. ਗ੍ਰੰਥੀ

ਗੁਰੂ ਗ੍ਰੰਥ ਸਾਹਿਬ ਦੀ ਸੇਵਾ-ਸੰਭਾਲ ਤੇ ਪਾਠ ਕਰਨ ਵਾਲੇ ਵਿਅਕਤੀ ਨੂੰ 'ਗ੍ਰੰਥੀ' ਕਿਹਾ ਜਾਂਦਾ ਹੈ। ਹਰ ਗੁਰਦੁਆਰੇ ਵਿੱਚ ਸੰਗਤ ਵਲੋਂ ਪ੍ਰਵਾਨਿਤ ਇਕ ਗ੍ਰੰਥੀ ਮਨੋਨੀਤ ਕੀਤਾ ਜਾਂਦਾ ਹੈ। ਗ੍ਰੰਥੀ ਗੁਰਦੁਆਰੇ ਦਾ ਸਾਰਾ ਪ੍ਰਬੰਧ ਤੇ ਧਾਰਮਿਕ ਪ੍ਰੋਗਰਾਮ ਲਈ ਜ਼ਿੰਮੇਵਾਰ ਹੁੰਦਾ ਹੈ, ਪਰ ਉਸ ਕੋਲ ਗੁਰਦੁਆਰੇ ਦੇ ਸਰਬ-ਸ਼ਕਤੀ ਸੰਪੰਨ ਅਧਿਕਾਰਾਂ ਦਾ ਕੋਈ ਕਾਨੂੰਨੀ ਹੱਕ ਨਹੀਂ ਹੁੰਦਾ। ਸਿੱਖ ਧਰਮ ਵਿੱਚ ਪੁਰੋਹਿਤਵਾਦ ਲਈ ਕੋਈ ਸਥਾਨ ਨਹੀਂ, ਗ੍ਰੰਥੀ ਕੇਵਲ ਸਿੱਖ ਸੰਗਤ ਦਾ ਇਕ ਕਰਮਚਾਰੀ ਹੈ ਜਿਸ ਕੋਲ ਕੋਈ ਵਿਸ਼ੇਸ਼ ਅਧਿਕਾਰ ਜਾਂ ਰੁਤਬਾ ਨਹੀ।

## ੧੧. ਸਾਧ ਸੰਗਤ

ਭਲੇ ਪੁਰਸ਼ਾਂ ਦੇ ਸਮੂਹ ਨੂੰ 'ਸਾਧ ਸੰਗਤ' ਕਿਹਾ ਜਾਂਦਾ ਹੈ। ਸਿੱਖ ਮੁਹਾਵਰੇ ਵਿੱਚ ਇਸ ਤੋਂ ਭਾਵ ਅਜਿਹਾ ਇੱਕਠ ਹੈ ਜਿਹੜਾ ਪੰਥ ਵਿੱਚ ਦ੍ਰਿੜ੍ਹ ਵਿਸ਼ਵਾਸ ਰੱਖਣ ਵਾਲੇ ਸਿੱਖਾਂ ਦਾ ਸਮੂਹ ਹੋਵੇ। ਗੁਰੂ ਨਾਨਕ ਸਾਹਿਬ ਨੇ 'ਸਾਧ ਸੰਗਤ' ਤੇ 'ਗੁਰਬਾਣੀ' ਨੂੰ ਵਾਹਿਗੁਰੂ ਵਲੋਂ ਬਖ਼ਸ਼ੀਆਂ ਦੋ ਕਰਾਮਾਤਾਂ ਦੱਸਿਆ ਹੈ, ਜਿਨ੍ਹਾਂ ਦੁਆਰਾ ਮਨੁੱਖੀ ਸਮਾਜ ਵਿੱਚ ਤਬਦੀਲੀ ਸੰਭਵ ਹੈ ਤੇ ਉਸ ਵਿੱਚ ਰੂਹ ਫੂਕੀ ਜਾ ਸਕਦੀ ਹੈ। ਉਸ ਵੇਲੇ ਤੋਂ ਹੀ ਸਿੱਖਾਂ ਵਿੱਚ ਸੰਗਤ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ ਅਤੇ ਸਿੱਖਾਂ ਦੇ ਸਮਾਜਕ ਧਾਰਮਿਕ ਫੈਸਲੇ ਸੰਗਤ ਵਿੱਚ ਹੀ ਹੁੰਦੇ ਹਨ।

## ੧੨. ਗਿਆਨੀ

**ਉਪਨਿਸ਼ਦਾਂ ਤੇ ਭਗਵਦ ਗੀਤਾ** ਵਿੱਚ ਬ੍ਰਹਮ ਵਿਦਿਆ ਪ੍ਰਾਪਤ ਉਸ ਵਿਅਕਤੀ ਨੂੰ 'ਗਿਆਨੀ' ਕਿਹਾ ਜਾਂਦਾ ਹੈ ਜਿਸ ਨੂੰ ਬ੍ਰਹਮ ਦਾ ਸਾਖਸ਼ਾਤ ਹੋਇਆ ਹੋਵੇ। ਇਸੇ ਲਈ ਸਿੱਖ ਧਰਮ ਗ੍ਰੰਥਾਂ ਤੇ ਆਮ ਬੋਲਚਾਲ ਵਿੱਚ ਗਿਆਨੀ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ ਜਿਹੜਾ ਵਾਹਿਗੁਰੂ ਨਾਲ ਇਕਮਿਕ ਹੋਇਆ ਹੋਵੇ। ਮੂਲ ਰੂਪ ਵਿੱਚ ਗਿਆਨੀ ਉਸ ਵਿਅਕਤੀ ਨੂੰ ਕਿਹਾ ਜਾਂਦਾ ਹੈ ਜਿਸ ਨੂੰ ਸਿੱਖ ਸਿੱਧਾਂਤਾਂ ਦੀ ਪੂਰੀ ਸਮਝ ਹੋਵੇ ਤੇ ਜਿਸ ਨੇ ਆਪਣੀ ਜ਼ਿੰਦਗੀ ਨੂੰ ਇਨ੍ਹਾਂ ਸਿੱਧਾਂਤਾਂ ਮੁਤਾਬਿਕ ਢਾਲਿਆ ਹੋਵੇ। ਪਰ ਪਿਛਲੇ ਸਾਲਾਂ ਵਿੱਚ 'ਗਿਆਨੀ' ਸ਼ਬਦ ਨੂੰ ਸਾਹਿਤ ਤੇ ਰਾਜਨੀਤੀ ਨੇ ਹੌਲਾ ਪਾ ਦਿੱਤਾ ਹੈ। ਪੰਜਾਬ ਦੀਆਂ ਯੂਨੀਵਰਸਿਟੀਆਂ ਪੰਜਾਬੀ ਭਾਸ਼ਾ ਤੇ ਸਾਹਿਤ ਦਾ ਮਾਮੂਲੀ ਜਿਹਾ ਇਮਤਿਹਾਨ ਪਾਸ ਕਰਨ ਵਾਲੇ ਹਰ ਵਿਅਕਤੀ ਨੂੰ 'ਗਿਆਨੀ' ਦੀ ਡਿਗਰੀ ਪ੍ਰਦਾਨ ਕਰਦੀਆਂ ਹਨ; ਜ਼ਰੂਰੀ ਨਹੀਂ ਕਿ ਉਹ ਸਿੱਖ ਧਰਮ ਗ੍ਰੰਥਾਂ ਤੋਂ ਵਾਕਿਫ਼ ਹੋਵੇ। ਆਜ਼ਾਦੀ ਤੋਂ ਬਾਅਦ ਗੈਰ-ਸਿੱਖਾਂ ਦੁਆਰਾ ਸਿੱਖਾਂ ਨੂੰ 'ਗਿਆਨੀ' ਕਹਿਣ ਪਿੱਛੇ ਸਿੱਖਾਂ ਨੂੰ ਬਦਨਾਮ ਕਰਨ ਦੀ ਘਿਰਣਾ ਛਿਪੀ ਸੀ ਅਤੇ ਇਸ ਦੇ ਦੋ ਮੰਤਵ ਸਨ - ਸਿੱਖਾਂ ਨੂੰ ਸੰਬੋਧਨ ਕਰਨ ਦੇ ਰਵਾਇਤੀ ਅਦਬ 'ਸਰਦਾਰ ਜੀ' ਦੀ ਵਰਤੋਂ ਰੋਕਣੀ, ਕਿਉਂ ਜੁ ਇਸ ਨਾਲ ਸਿੱਖਾਂ ਨੂੰ ਯਾਦ ਆਉਂਦੀ ਹੈ ਕਿ ਉਹ ਕਦੇ ਭਾਰਤ ਵਿੱਚਲੇ ਇਸ ਖੇਤਰ ਦੇ ਹਾਕਮ ਸਨ।

## ੧੩. ਸਿੰਘ ਸਭਾ

ਉਨੀਵੀਂ ਸਦੀ ਦੇ ਅੱਧ ਤੋਂ ਬਾਅਦ ਸਿੱਖ ਇਸ ਦੁਖਦਾਈ ਨਤੀਜੇ ਉੱਪਰ ਪਹੁੰਚੇ ਕਿ ਉਹ ਅੰਗਰੇਜ਼ ਨੂੰ ਆਪਣੀ ਮਾਤ-ਭੂਮੀ ਤੋਂ ਬਾਹਰ ਨਹੀਂ ਕੱਢ ਸਕਣਗੇ। ਉਸ ਵਿੱਚੋਂ ਕਿਸੇ ਵੇਲੇ ਪੰਜਾਬ ਵਿੱਚ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨੇ ਇਸ ਮਕਸਦ ਲਈ ਕੋਈ ਸਾਂਝੀ ਲਹਿਰ ਨਹੀਂ ਬਣਾਈ, ਇਸ ਲਈ ਸਿੱਖਾਂ ਨੇ ਆਪਣਾ ਧਿਆਨ ਆਪਣੇ ਧਾਰਮਿਕ ਵਿਸ਼ਵਾਸਾਂ ਨੂੰ ਮਜ਼ਬੂਤ ਕਰਨ ਵੱਲ ਦਿੱਤਾ। ਇਸ ਦੇ ਪਿਛੋਕੜ ਵਿੱਚ ਸਿੱਖਾਂ ਨੇ ਮਹਾਂਰਾਸ਼ਟਰ ਤੋਂ ਹਿੰਦੂ ਨੇਤਾ ਸਵਾਮੀ ਦਯਾ ਨੰਦ ਨੂੰ ਹਿੰਦੂਆਂ ਵਿੱਚ ਪ੍ਰਚਲਿਤ ਮੂਰਤੀ ਪੂਜਾ ਵਿਰੁੱਧ ਪ੍ਰਚਾਰ ਲਈ ਸੱਦਾ ਦਿੱਤਾ। ਦਯਾ ਨੰਦ ਜਿਹੜਾ ਭਾਰਤ ਦੇ ਹੋਰ ਹਿੱਸਿਆਂ ਵਿੱਚ ਸਫ਼ਲ ਨਹੀਂ ਹੋ ਸਕਿਆ ਸੀ, ਨੇ ਇਹ ਸੱਦਾ ਸਵੀਕਾਰ ਕਰ ਲਿਆ ਤੇ ਉਸ ਦਾ ਜ਼ੋਰਦਾਰ ਸਵਾਗਤ ਕੀਤਾ ਅਤੇ ਸਿੱਖਾਂ ਉਸ ਦੁਆਰਾ ਆਰੀਆ ਸਮਾਜ ਸਭਾਵਾਂ ਦੀ ਸਥਾਪਨਾ ਵਿੱਚ ਉਸ ਦੀ ਸਹਾਇਤਾ ਕੀਤੀ, ਜਿਸ ਦਾ ਨਿਸ਼ਾਨਾ ਹਿੰਦੂ ਸਮਾਜ ਵਿੱਚ ਪ੍ਰਚਲਿਤ

ਮੂਰਤੀ-ਪੂਜਾ ਅਤੇ ਹੋਰ ਅੰਧ-ਵਿਸ਼ਵਾਸਾਂ ਨੂੰ ਖ਼ਤਮ ਕਰਕੇ ਪਹਿਲੀ ਵਾਲੀ ਰੂਹਾਨੀ ਸ਼ਕਤੀ ਨੂੰ ਪ੍ਰਾਪਤ ਕਰਕੇ ਸਿੱਖ ਮੱਤ ਨਾਲ ਕੁਦਰਤੀ ਮਿਲਾਪ ਵਧਾਉਣਾ ਸੀ। ਪਰ ਹੋਇਆ ਇਹ ਕਿ ਆਰੀਆ ਸਮਾਜ ਤੇ ਦਯਾ ਨੰਦ ਦੋਵੇਂ ਉਨ੍ਹਾਂ ਪੰਜਾਬੀ ਹਿੰਦੂਆਂ ਦੇ ਹੱਥ ਚੜ੍ਹ ਗਏ ਜਿਹੜੇ ਸਿੱਖ ਮੱਤ ਨਾਲ ਨਫ਼ਰਤ ਕਰਦੇ ਸਨ ਤੇ ਇਸ ਦੇ ਵਿਰੋਧੀ ਸਨ ਅਤੇ ਜਿਹੜੇ ਹਿੰਦੂ ਮੱਤ ਦੀਆਂ ਅਸਲ ਜੜ੍ਹਾਂ ਵਲ ਨਹੀਂ ਮੁੜਨਾ ਚਾਹੁੰਦੇ ਸਨ। ਇਸ ਕਰਕੇ ਆਰੀਆ ਸਮਾਜ ਨੇ ਸਿੱਖ-ਵਿਰੋਧੀ ਜ਼ਹਿਰੀਲਾ ਪ੍ਰਚਾਰ ਕੀਤਾ ਤੇ ਆਰੀਆ ਸਮਾਜ ਵਿੱਚਲੇ ਸਿੱਖ ਪਦਾਧਿਕਾਰੀਆਂ ਨੂੰ ਬਾਹਰ ਕੱਢ ਦਿੱਤਾ। ਇਸ ਵਜ੍ਹਾ ਨਾਲ ਇਕ ਨਰੋਈ ਸਿੱਖ ਧਾਰਮਿਕ ਸੁਧਾਰ ਦੀ ਲਹਿਰ ਹੋਂਦ ਵਿੱਚ ਆਈ, ਜਿਸ ਨੂੰ **ਸਿੰਘ ਸਭਾ ਲਹਿਰ** ਕਿਹਾ ਜਾਂਦਾ ਹੈ। ਸਿੰਘ ਸਭਾ ਲਹਿਰ ਦੇ ਜਨਮਦਾਤਾ ਤੇ ਮੋਢੀ ਅਸਲ ਵਿੱਚ ਉਹੀ ਸਿੱਖ ਸਨ ਜਿਨ੍ਹਾਂ ਨੇ ਸਵਾਮੀ ਦਯਾ ਨੰਦ ਨੂੰ ਪੰਜਾਬ ਵਿੱਚ ਬੁਲਾਇਆ ਸੀ ਅਤੇ ਜਿਨ੍ਹਾਂ ਨੇ ਆਰੀਆ ਸਮਾਜ ਦੀਆਂ ਸਭਾਵਾਂ ਨੂੰ ਆਰੰਭ ਕਰਨ ਵਿੱਚ ਸਹਾਇਤਾ ਕੀਤੀ ਸੀ। ਸੰਨ ੧੮੭੩ ਈ: ਵਿੱਚ ਅੰਮ੍ਰਿਤਸਰ ਵਿਖੇ ਪਹਿਲੀ ਕੇਂਦਰੀ ਸਿੰਘ ਸਭਾ ਸਥਾਪਿਤ ਕੀਤੀ ਗਈ ਜਿਸ ਦਾ ਪ੍ਰਧਾਨ ਸਰਦਾਰ ਠਾਕੁਰ ਸਿੰਘ ਸੰਧਾਵਾਲੀਆ ਤੇ ਗਿ: ਗਿਆਨ ਸਿੰਘ ਜਿਹੜਾ ਕਿ ਪ੍ਰਸਿੱਧ ਸਿੱਖ ਵਿਦਵਾਨ ਵਜੋਂ ਜਾਣਿਆ ਜਾਂਦਾ ਹੈ, ਇਸ ਦਾ ਸਕੱਤਰ ਸੀ। ਸੰਨ ੧੮੭੯ ਈ: ਵਿੱਚ ਲਾਹੌਰ ਵਿੱਚ ਓਰੀਐਂਟਲ ਕਾਲਜ ਦੇ ਪ੍ਰੋ: ਗੁਰਮੱਖ ਸਿੰਘ ਨੇ ਬਰਾਬਰ ਦੀ ਸਿੰਘ ਸਭਾ ਕਾਇਮ ਕਰ ਲਈ, ਜਿਸਦਾ ਉਹ ਆਪ ਸਕੱਤਰ ਸੀ ਅਤੇ ੧੮੮੦ ਈ: ਵਿੱਚ ਇਨ੍ਹਾਂ ਦੋਹਾਂ ਕੇਂਦਰੀ ਜਥੇਬੰਦੀਆਂ ਨੂੰ ਮਿਲਾ ਕੇ ਇਕ ਕਰ ਦਿੱਤਾ ਗਿਆ। ਸਿੰਘ ਸਭਾ ਲਹਿਰ ਦਾ ਜੋਸ਼ੀਲਾ ਨਾਅਰਾ ਸੀ 'ਸਿੱਖ ਧਰਮ ਦੀ ਮੂਲ ਪਵਿੱਤਰਤਾ ਵਲ ਮੁੜੋ' ਅਤੇ ਇਸ ਉਦੇਸ਼ ਦੀ ਪ੍ਰਾਪਤੀ ਲਈ ਬਹੁਤ ਸਾਰੇ ਸਮਾਜਿਕ ਤੇ ਧਾਰਮਿਕ ਸੁਧਾਰਾਂ ਦੀ ਗੱਲ ਕੀਤੀ ਗਈ। ਸਿੰਘ ਸਭਾ ਲਹਿਰ ਪੰਜਾਹ ਸਾਲਾਂ ਤੀਕ ਤਿੱਖੇ ਵੇਗ ਨਾਲ ਚਲੀ, ਜਦੋਂ ਸਾਰੇ ਦੇਸ਼ ਵਿੱਚ ਰਾਜਨੀਤਿਕ ਉਥਲ-ਪੁਥਲ ਹੋ ਰਹੀ ਸੀ ਤਾਂ ਸਿੱਖਾਂ ਵਿੱਚ ਰਾਜਨੀਤਿਕ ਖਾਹਿਸ਼ਾਂ ਪੈਦਾ ਹੋਣ ਲੱਗੀਆਂ। ਸਿੱਖ ਵਿਵਹਾਰ ਵਿੱਚ ਇਸ ਤਬਦੀਲੀ ਦੇ ਦਰਸ਼ਨ ਅਕਾਲੀ ਲਹਿਰ ਵਿੱਚੋਂ ਹੁੰਦੇ ਹਨ ਜਿਸਦੇ ਦੋ ਨਿਸ਼ਾਨੇ ਇਹ ਸਨ - ਸਿੱਖਾਂ ਨੂੰ ਮਨਮਤਾਂ ਤੋਂ ਬਚਾਉਣਾ ਤੇ ਭਾਰਤ ਨੂੰ ਵਿਦੇਸ਼ੀ ਰਾਜ ਤੋਂ ਮੁਕਤ ਕਰਨਾ। ਮੌਜੂਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੰਘ ਸਭਾ ਸ਼ਤਾਬਦੀ ਮਨਾਉਣ ਲਈ ਅਤੇ ਗੁਰਮਤਿ ਅਨੁਸਾਰੀ ਰਹੁ-ਰੀਤਾਂ ਦੀ ਬਹਾਲੀ ਲਈ ਇਕ ਪ੍ਰਭਾਵਸ਼ਾਲੀ ਕਮੇਟੀ ਦਾ ਗਠਨ ਕੀਤਾ ਗਿਆ ਸੀ।

### ੧੪. ਸਰਦਾਰ

ਇਹ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ 'ਸ੍ਰੇਸ਼ਟ ਵਰਗ' ਜਾਂ

'ਹਾਕਮ ਸ਼੍ਰੇਣੀ ਦੀ ਸੰਤਾਨ'। ਪਠਾਣਾਂ ਤੇ ਮੁਗ਼ਲਾਂ ਨੂੰ ਸਰਦਾਰ ਕਿਹਾ ਜਾਂਦਾ ਸੀ, ਜੋ ਕਈ ਸਦੀਆਂ ਤੀਕ ਹਾਕਮ ਰਹੇ। ਸਤਾਰਵੀਂ ਸਦੀ ਦੇ ਅਖ਼ੀਰ ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਇਸ ਦੇ ਹਰ ਮੈਂਬਰ ਨੂੰ ਉਨ੍ਹਾਂ 'ਸਰਦਾਰ' ਦਾ ਖ਼ਿਤਾਬ ਬਖਸ਼ਿਸ਼ ਕੀਤਾ। ਅਠਾਰਵੀਂ ਸਦੀ ਵਿੱਚ ਸਿੱਖਾਂ ਨੇ ਸੰਘਰਸ਼ ਵਿੱਚ ਸਫ਼ਲ ਹੋ ਕੇ ਪਠਾਣਾਂ ਤੇ ਮੁਗ਼ਲਾਂ ਪਾਸੋਂ ਉਤਰੀ-ਪੱਛਮੀ ਭਾਰਤ ਦਾ ਇਲਾਕਾ ਖੋਹ ਕੇ, ਸਿੱਖ ਕਾਨੂੰਨੀ ਤੇ ਸੱਚੇ ਸਰਦਾਰ ਹੋ ਗਏ। ਉਸ ਵੇਲੇ ਤੋਂ ਹਰ ਸਿੱਖ ਨੂੰ ਅੰਗਰੇਜ਼ ਸਰਕਾਰ ਦੇ ਅਧਿਕਾਰੀਆਂ, ਗੈਰ-ਸਿੱਖ ਹਮ-ਵਤਨਾਂ ਅਤੇ ਆਂਢੀਆਂ-ਗੁਆਂਢੀਆਂ ਵਲੋਂ ਸਤਿਕਾਰ ਨਾਲ 'ਸਰਦਾਰ' ਕਹਿ ਕੇ ਬੁਲਾਇਆ ਜਾਂਦਾ ਸੀ। ਪਰ ੧੯੪੭ ਈ: ਨੂੰ ਜਦੋਂ ਦੇਸ਼ ਆਜ਼ਾਦ ਹੋ ਗਿਆ ਤਾਂ ਇਕ ਗਿਣੀ-ਮਿਥੀ ਯੋਜਨਾ ਤਹਿਤ ਸਿੱਖਾਂ ਨੂੰ ਇਸ ਸੰਬੋਧਨ ਨਾਲ ਬੁਲਾਉਣ ਨੂੰ ਨਿਰਉਤਸ਼ਾਹਿਤ ਕੀਤਾ ਗਿਆ ਅਤੇ ਸਿੱਖਾਂ ਨੂੰ ਹੁਣ ਦਫ਼ਤਰੀ ਭਾਸ਼ਾ ਵਿੱਚ 'ਸ੍ਰੀ' ਵਜੋਂ ਬੁਲਾਇਆ ਜਾਂਦਾ ਹੈ ਅਤੇ ਜੇ ਕਿਸੇ ਸਿੱਖ ਦੇ ਗੁਆਂਢੀ ਤੇ ਆਜ਼ਾਦ ਭਾਰਤ ਦੇ ਵਾਸੀ ਉਸ ਨਾਲ ਨਰਾਜ਼ ਨਾ ਹੋਣ ਤਾਂ ਉਸ ਨੂੰ 'ਗਿਆਨੀ' ਕਹਿ ਕੇ ਬੁਲਾਉਂਦੇ ਹਨ।

## ੧੫. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਜਿਵੇਂ ਕਿ 'ਮਹੰਤ' ਸ਼ਬਦ ਦੀ ਵਿਆਖਿਆ ਕਰਦਿਆਂ ਦੱਸਿਆ ਗਿਆ ਸੀ ਕਿ ਇਸ ਸਦੀ ਦੇ ਵੀਹਵਿਆਂ ਵਿੱਚ ਵਧੇਰੇ ਆਮਦਨ ਵਾਲੇ ਸਿੱਖਾਂ ਦੇ ਗੁਰਧਾਮਾਂ ਨੂੰ ਖਾਨਦਾਨੀ ਪ੍ਰਬੰਧਕਾਂ ਤੋਂ ਸਿੱਖ ਚੜ੍ਹਾਅ ਵਾਲੀ ਅਕਾਲੀ ਲਹਿਰ ਨੇ ਮੁਕਤ ਕਰਾਇਆ ਸੀ। ਇਸ ਅਕਾਲੀ ਲਹਿਰ ਨੂੰ ਅਸਲ ਪ੍ਰਾਪਤੀ ਸੰਨ ੧੯੨੫ ਈ: ਨੂੰ ਉਸ ਵੇਲੇ ਹੋਈ ਜਦੋਂ ਪੰਜਾਬ ਸਰਕਾਰ ਸਿੱਖ ਗੁਰਧਾਮਾਂ ਦੇ ਪ੍ਰਬੰਧ ਲਈ ਇਕ ਅਧਿ-ਨਿਯਮ ਪਾਸ ਕਰਨ ਲਈ ਸਹਿਮਤ ਹੋ ਗਈ, ਜਿਸ ਨੂੰ 'ਸਿੱਖ ਗੁਰਦੁਆਰਾ ਕਾਨੂੰਨ' ਕਿਹਾ ਗਿਆ। ਇਸ ਕਾਨੂੰਨ ਅਧੀਨ ਗਠਿਤ ਪ੍ਰਬੰਧਕੀ ਬੋਰਡ ਨੂੰ **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ** ਕਿਹਾ ਜਾਂਦਾ ਹੈ। ਉਸ ਵੇਲੇ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਬਾਲਗ ਸਿੱਖ ਵੋਟਰਾਂ ਰਾਹੀਂ ਹੁੰਦੀ ਹੈ, ਇਸ ਲਈ ਇਸ ਨੂੰ ਮਿੰਨੀ ਸਿੱਖ ਪਾਰਲੀਮੈਂਟ ਵੀ ਕਿਹਾ ਜਾਂਦਾ ਹੈ। ਕਈ ਵੇਰ ਇਹ ਸੰਸਥਾ ਹਕੂਮਤ ਨੂੰ ਪ੍ਰੇਸ਼ਾਨ ਕਰਨ ਵਾਲੇ ਫੈਸਲੇ ਲੈਂਦੀ ਹੈ ਤੇ ਕਈ ਵੇਰ ਹਕੂਮਤ ਲਈ ਖ਼ਤਰੇ ਦੀ ਘੰਟੀ ਵਜਾਉਂਦੀ ਹੈ। ਪਿਛਲੇ ੭-੮ ਸਾਲਾਂ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਨਵੀਆਂ ਚੋਣਾਂ ਨਹੀਂ ਕਰਵਾਈਆਂ ਗਈਆਂ, ਇਸ ਬਾਰੇ ਜਨਤਕ ਤੌਰ 'ਤੇ ਐਲਾਨ ਕੀਤਾ ਗਿਆ ਹੈ ਕਿ ਹੁਣ ਭਾਰਤ ਸਰਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਖੇਤਰੀ ਗੁਰਦੁਆਰਿਆਂ

ਦੇ ਪ੍ਰਬੰਧ ਲਈ ਤਿੰਨ-ਚਾਰ ਸਹਿਕਾਰੀ ਸਭਾਵਾਂ ਵਿੱਚ ਵੰਡਣ ਦੀ ਇਛੁਕ ਹੈ ਤਾਂ ਜੁ ਸ਼੍ਰੋਮਣੀ ਕਮੇਟੀ ਕੋਲ ਸਿੱਖਾਂ ਦੀ ਪ੍ਰਤੀਨਿਧਤਾ ਕਰਨ ਦਾ ਜਿਹੜਾ ਅਧਿਕਾਰ ਹੈ, ਉਸ ਮਨੌਤ ਨੂੰ ਤੋੜਿਆ ਜਾ ਸਕੇ।*

## ੧੬ ਖਾਲਸਾ ਦੀਵਾਨ

ਜਿਵੇਂ ਕਿ 'ਸਿੰਘ ਸਭਾ' ਬਾਰੇ ਦਿੱਤੀ ਜਾਣਕਾਰੀ ਵਿੱਚ ਦੱਸਿਆ ਗਿਆ ਸੀ ਕਿ ਸਿੱਖ ਵਿਸ਼ਵਾਸ ਤੇ ਮਰਿਆਦਾ ਦਾ ਪੁਰਾਤਨ ਸਰੂਪ ਬਹਾਲ ਕਰਨ ਲਈ ਬਹੁਤ ਸਾਰੀਆਂ ਕੇਂਦਰੀ ਸੰਸਥਾਂਵਾਂ ਹੋਂਦ ਵਿੱਚ ਆ ਗਈਆਂ ਸਨ। ਸੰਨ ੧੮੮੩ ਈ: ਵਿੱਚ ਇਨ੍ਹਾਂ ਸਾਰੀਆਂ ਜਥੇਬੰਦੀਆਂ ਨੂੰ ਇਕ ਜਥੇਬੰਦੀ ਦਾ ਰੂਪ ਦੇ ਦਿੱਤਾ ਗਿਆ ਤੇ ਅੰਮ੍ਰਿਤਸਰ ਵਾਲੀ ਸਿੰਘ ਸਭਾ ਦਾ ਨਾਂ 'ਖਾਲਸਾ ਦੀਵਾਨ' ਹੋ ਗਿਆ। ਬਾਬਾ ਖੇਮ ਸਿੰਘ ਬੇਦੀ ਇਸ ਖਾਲਸਾ ਦੀਵਾਨ ਦੇ ਪਹਿਲੇ ਪ੍ਰਧਾਨ ਸਨ ਤੇ ਭਾਈ ਗੁਰਮੁਖ ਸਿੰਘ ਜੀ ਸਕੱਤਰ ਸਨ। ਕੁਝ ਸਾਲਾਂ ਬਾਅਦ ਸਨਾਤਨ ਧਰਮ (ਹਿੰਦੂ ਧਰਮ) ਪ੍ਰਤੀ ਵਤੀਰੇ ਦੇ ਮਾਮਲੇ ਕਰਕੇ ਇਸ ਜਥੇਬੰਦੀ ਵਿੱਚ ਮਤਭੇਦ ਪੈਦਾ ਹੋ ਗਏ, ਪਰੰਤੂ ਖਾਲਸਾ ਦੀਵਾਨ ਦੇ ਪ੍ਰਮੁੱਖ ਉਦੇਸ਼ ਸਿੰਘ ਸਭਾ ਲਹਿਰ ਦੇ ਉਦੇਸ਼ਾਂ ਵਾਲੇ ਹੀ ਰਹੇ। ਇਸ 'ਖਾਲਸਾ ਦੀਵਾਨ' ਨੂੰ ਹੀ 'ਚੀਫ਼ ਖਾਲਸਾ ਦੀਵਾਨ' ਦਾ ਨਾਂ ਦੇ ਦਿੱਤਾ ਗਿਆ ਜੋ ਕਿ ਕੁਝ ਸਾਲ ਪਹਿਲਾਂ ਤੀਕ ਸਿੱਖ ਰਈਸਾਂ ਦੀ ਕੇਂਦਰੀ ਜਥੇਬੰਦੀ ਬਣੀ ਰਹੀ।

## ੧੭. ਰਾਮ ਰਾਜ**

'ਰਾਮ ਰਾਜ' ਦਾ ਪ੍ਰਚਲਿਤ ਰਾਜਨੀਤਕ ਨਾਅਰਾ ਮਹਾਤਮਾ ਗਾਂਧੀ ਨੇ ਵੀਹਵੀਂ ਸਦੀ ਦੇ ਤੀਹਵਿਆਂ ਵਿੱਚ ਉਸ ਸਮੇਂ ਇਹ ਦੱਸਣ ਲਈ ਦਿੱਤਾ ਕਿ ਜਦੋਂ ਭਾਰਤ ਅੰਗਰੇਜ਼ੀ ਜੂਲੇ ਤੋਂ ਆਜ਼ਾਦ ਹੋ ਜਾਵੇਗਾ ਤਾਂ ਇਥੇ ਕਿਸ ਤਰ੍ਹਾਂ ਦਾ ਸਮਾਜ ਤੇ ਰਾਜ ਹੋਵੇਗਾ। ਮੂਲ ਰੂਪ ਵਿੱਚ ਇਹ ਸ਼ਬਦ **ਵਾਲਮੀਕ ਰਮਾਇਣ**

---

*ਹੁਣ ਇਹ ਚੋਣਾਂ ੧੯੯੬ ਵਿੱਚ ਹੋ ਗਈਆਂ ਹਨ। ਕਾਨੂੰਨੀ ਤੌਰ 'ਤੇ ਕਮੇਟੀ ਦੀ ਆਮ ਚੋਣ ਹਰ ਪੰਜ ਸਾਲ ਬਾਅਦ ਹੋਣੀ ਜ਼ਰੂਰੀ ਹੈ। ਪਰ ਕਾਂਗਰਸ ਹਕੂਮਤ ਨੇ ਬਹਾਨੇ ਬਣਾ ਕੇ ਇਹ ਚੋਣ ੧੭ ਸਾਲ ਤਕ ਨਹੀਂ ਕਰਵਾਈ। ਇਹ ਅਧਿਕਾਰ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਦੁਆਰਾ ਕੀਤੀ ਗਈ ਰਿੱਟ ਦੇ ਫਲ ਵਜੋਂ ਪ੍ਰਾਪਤ ਹੋ ਸਕਿਆ ਹੈ।

**ਸਿਰਦਾਰ ਕਪੂਰ ਸਿੰਘ ਜੀ ਨੇ ਇਥੇ 'ਰਾਮ ਰਾਜ' ਦੀ ਚਰਚਾ ਸਿੱਖ ਸ਼ਬਦਾਵਲੀ ਦੇ ਹਿੱਸੇ ਵਜੋਂ ਨਹੀਂ ਸਗੋਂ ਸਿੱਖਾਂ ਨੂੰ ਇਸ ਸ਼ਬਦ ਬਾਰੇ ਜਾਣਕਾਰੀ ਦੇਣ ਲਈ ਹੀ ਕੀਤੀ ਲਗਦੀ ਹੈ।

—ਅਨੁਵਾਦਕ

(ਬਾਲ ਖੰਡ ੧, ੯੦-੯੪) ਵਿੱਚ ਪ੍ਰਾਪਤ ਹੁੰਦਾ ਹੈ, ਉਥੇ ਇਸ ਬਾਰੇ ਲਿਖਿਆ ਹੈ :

"ਲੋਕ ਖੁਸ਼ ਤੇ ਆਨੰਦ ਵਿੱਚ ਸਨ, ਲੋਕਾਂ ਦੀ ਪਾਲਣਾ ਠੀਕ ਤਰ੍ਹਾਂ ਹੋ ਰਹੀ ਸੀ ਤੇ ਉਹ ਸੰਤੁਸ਼ਟ ਸਨ, ਉਹ ਚੰਗੇ ਕੰਮ ਕਰਦੇ ਸਨ ਤੇ ਆਪਣੇ ਕਰਤੱਵਾਂ ਭਾਵ ਧਰਮ ਨੂੰ ਨਿਭਾਉਂਦੇ ਸਨ, ਉਹ ਤਨ ਤੇ ਮਨ ਤੋਂ ਅਰੋਗ ਸਨ ਅਤੇ ਬਿਮਾਰੀਆਂ ਤੇ ਕਮਜ਼ੋਰੀਆਂ ਤੋਂ ਮੁਕਤ ਸਨ, ਉਨ੍ਹਾਂ ਨੂੰ ਕਾਲ ਪੈਣ ਦਾ ਡਰ ਨਹੀਂ ਸੀ, ਔਰਤਾਂ ਖੁਸ਼ਹਾਲ ਸਨ ਤੇ ਉਹ ਆਪਣੇ ਪਤੀਆਂ ਪ੍ਰਤੀ ਵਫ਼ਾਦਾਰ ਸਨ ; ਨਾ ਕਿਸੇ ਦੁਰਘਟਨਾ ਦਾ, ਨਾ ਅੱਗ ਲੱਗਣ ਦਾ ਜਾਂ ਹੜ੍ਹ ਆਉਣ ਦਾ ਡਰ ਸੀ ਜਿਸ ਕਾਰਨ ਉਨ੍ਹਾਂ ਦੀਆਂ ਫ਼ਸਲਾਂ ਤੇ ਪਸ਼ੂਆਂ ਦਾ ਨੁਕਸਾਨ ਹੋਵੇ, ਨਾ ਹੀ ਤੂਫ਼ਾਨ ਆਦਿ ਜਾਨ-ਮਾਲ ਦਾ ਨੁਕਸਾਨ ਕਰਦੇ ਸਨ, ਕਿਸੇ ਨੂੰ ਭੁਖਮਰੀ ਦਾ ਡਰ ਨਹੀਂ ਸੀ।"

ਆਧੁਨਿਕ ਪ੍ਰਸੰਗ ਵਿੱਚ 'ਰਾਮ ਰਾਜ' ਦਾ ਇਹ ਵੀਚਾਰ ਆਧੁਨਿਕ, ਪ੍ਰਗਤੀਵਾਦੀ, ਪ੍ਰਵਾਹਸ਼ੀਲ ਅਤੇ ਹਿੰਦੂ ਸਮਾਜ ਤੇ ਰਾਜ ਨੂੰ ਸਥਿਰਤਾ ਦੇਣ ਵਾਲਾ ਹੈ।